# ਗੁਰਮੁਖੀ ਲਿੱਪੀ

# ਦਾ

# ਇਤਿਹਾਸ

*ਪ੍ਰੋ. ਪਿਆਰਾ ਸਿੰਘ ਪਦਮ*

ਕਲਗੀਧਰ ਕਲਮ ਫਾਊਂਡੇਸ਼ਨ ਕਲਮ ਮੰਦਿਰ,
ਲੋਅਰ ਮਾਲ, ਪਟਿਆਲਾ

2000 Rs. 40.00

ਗੁਰਮੁਖੀ ਲਿੱਪੀ ਦਾ ਇਤਿਹਾਸ - ਪ੍ਰੋ. ਪਿਆਰਾ ਸਿੰਘ ਪ.

ਕਲਮ ਮੰਦਿਰ ਲੋਯਰਮਾਲ, ਪਟਿਆਲਾ

ਇਸੇ ਕਲਮ ਤੋਂ..................

ਗੁਰੂ ਘਰ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ ਦਸਮ ਗ੍ਰੰਥ ਦਰਸ਼ਨ, ਦਰਬਾਰੀ ਰਤਨ, ਸੰਖੇਪ ਸਿੱਖ ਇਤਿਹਾਸ, ਸਿੱਖ ਸੰਪ੍ਰਦਾਵਲੀ, ਸਿੱਖ ਗ੍ਰੰਥਾਵਲੀ, ਰਹਿਤਨਾਮੇ, ਤੇਗ ਬਹਾਦਰ ਸਿਮਰੀਐ, ਕਲਾਮ ਭਾ. ਨੰਦ ਲਾਲ, ਜ਼ਫ਼ਰਨਾਮਾ, ਗੁਰੂ ਕੀਆਂ ਸਾਖੀਆਂ, ਪ੍ਰਾਚੀਨ ਸੌ ਸਾਖੀ, ਚਾਰ ਸਾਹਿਬਜ਼ਾਦੇ, ਸਾਡੇ ਗੁਰਦੇਵ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਬਾਰਾਂਮਾਹੇ, ਪੰਜਾਬੀ ਵਾਰਾਂ, ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਜਾਬੀ ਜੰਙਾਂ, ਪੰਜਾਬੀ ਝਗੜੇ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਸੂਫੀ ਕਾਵਿਧਾਰਾ, ਹਾਸ਼ਮ ਰਚਨਾਵਲੀ, ਖਲੀਲ ਜਿਬ੍ਰਾਨ ਦੇ ਬਚਨ ਬਿਲਾਸ, ਮਿਰਜ਼ੇ ਦੀਆਂ ਸੱਦਾਂ, ਪੁਸ਼ਪਾਂਜਲੀ, ਪ੍ਰਾਚੀਨ ਪੰਜਾਬੀ ਗੱਦ, ਕਲਮ ਦੇ ਧਨੀ, ਗੁਰੂ ਗ੍ਰੰਥ ਮਹਿਮਾ ਕੋਸ਼, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਮਹਾਤਮਾ ਸੰਤਰੇਣ, ਬੋਲੈ ਸ਼ੇਖ ਫਰੀਦ, ਮਹ੍ਹਾਂਕਵੀ ਸੰਤੋਖ ਸਿੰਘ, ਹਿੰਦੁਸਤਾਨੀ ਕਲਾ, ਹਿੰ. ਕਵੀ, ਹਿੰਦੁਸਤਾਨੀ ਕਵਿਤਾ। ਟੈਗੋਰ ਤ੍ਰਿਬੈਣੀ, ਪਟਿਆਲੇ ਦਾ ਮੋਤੀ ਬਾਗ।

ਪਹਿਲੀ ਛਾਪ 1953

2000 ਸੱਤਵੀ ਛਾਪ 40.00

# ਗੁਰਮੁਖੀ ਲਿੱਪੀ
# ਦਾ ਇਤਿਹਾਸ

*ਇਸ ਕਾਇਨਾਤ ਦੀ ਕਿਤਾਬੜੀ ਲਿਖਣ ਵਾਲੇ*

*ਨੂੰ*

*ਜਿਸਦੀ ਸਿਆਹੀ ਮੁਕਦੀ ਨਹੀਂ*

*ਤੇ ਕਲਮ ਰੁਕਦੀ ਨਹੀਂ।*

*'ਸਭੈਨਾਂ ਲਿਖਿਆ ਵੁੜੀ ਕਲਾਮ।'*

# ਤਤਕਰਾ

## ਦੋ ਸ਼ਬਦ

ਭੂਗੋਲਕ ਇਕਾਈਆਂ ਵਿਚ ਭਾਸ਼ਾ ਦੇ ਰੂਪ-ਪਰਿਵਰਤਨ ਵਾਂਙ, ਲਿੱਪੀ ਵੀ ਸਮੇਂ ਅਨੁਸਾਰ ਕਈ ਰੂਪ ਧਾਰਦੀ ਆਈ ਹੈ। ਭਾਵੇਂ ਹੁਣ ਇਨ੍ਹਾਂ ਰੂਪਾਂ ਨੂੰ ਮਸ਼ੀਨੀ ਅੱਖਰਾਂ ਨੇ ਕਾਫੀ ਹਦ ਤਕ ਸਥਿਰ ਹੀ ਕਰ ਦਿੱਤਾ ਹੈ ਪਰ ਫਿਰ ਵੀ ਮਾਨਵ-ਸੰਘ ਦੇ ਆਤਮ-ਨਿਰਣੇ ਦੇ ਅਧਿਕਾਰ ਤੇ ਲੱਛਣ ਇਸ ਭਿੰਨਤਾ ਵਿਚ ਦਿਖਾਈ ਦੇ ਹੀ ਜਾਂਦੇ ਹਨ। ਨਵੇਂ ਸਮਾਜ-ਵਿਗਿਆਨੀਆਂ ਇਸ ਆਤਮ-ਸੁਤੰਤ੍ਰਤਾ ਦੀ ਤਸੱਲੀ ਲਈ ਇਥੋਂ ਤੱਕ ਵੀ ਕੀਤਾ ਹੈ ਕਿ ਜਿਨ੍ਹਾਂ ਕਬੀਲਿਆਂ ਨੂੰ ਲਿਖਣਾ, ਪੜ੍ਹਨਾ ਨਹੀਂ ਸੀ ਆਉਂਦਾ ਉਨ੍ਹਾਂ ਨੂੰ ਉਨ੍ਹਾਂ ਦੀਆਂ ਆਵਾਜ਼ੀ ਲੋੜਾਂ ਅਨੁਸਾਰ ਨਵੀਆਂ ਲਿਪੀਆਂ ਬਣਾ ਕੇ ਦਿੱਤੀਆਂ ਤਾਂ ਕਿ ਉਹ ਕਿਸੇ ਹੋਰ ਲਿਪੀ ਦੇ 'ਦਾਸ' ਬਣਨ ਦੀ ਸ਼ਰਮਸਾਰੀ ਮਹਿਸੂਸ ਨ ਕਰਨ ਅਤੇ ਆਪਣੀ ਸਭਿਅਤਾ ਤੇ ਯੋਗ ਮਾਣ ਕਰਦੇ ਹੋਏ ਆਪਣੀ ਵਿਲੱਖਣਤਾ ਦਰਸਾਂਦੇ ਰਹਿਣ ਕਿਉਂਕਿ ਇਹ ਵੰਨ-ਸੁਵੰਨਤਾ ਹੀ ਇਸ ਸੰਸਾਰ-ਬਗੀਚੇ ਦੀ ਖ਼ੂਬਸੂਰਤੀ ਹੈ।

ਹਿੰਦ ਵਿੱਚ ਜਦ ਰਾਸ਼ਟਰ-ਭਾਸ਼ਾ ਦਾ ਸਵਾਲ ਉਠਿਆ ਤਾਂ ਕੁਝ ਭੱਦ੍ਰ ਪੁਰਸ਼ਾਂ ਏਸ ਲੋਕ-ਯੁਗ ਦੇ ਵਾਤਾਵਰਣ ਵਿਚ ਵੀ ਸੰਸਕ੍ਰਿਤ ਨੂੰ ਰਾਸ਼ਟਰ-ਭਾਸ਼ਾ ਬਣਾਉਣ ਦੀ ਤਜਵੀਜ਼ ਰੱਖੀ। ਜਦ ਗੱਲ ਸਿਰੇ ਨ ਚੜ੍ਹੀ ਤਾਂ ਹਿੰਦੀ ਵਿਚ ਹੀ ਸੰਸਕ੍ਰਿਤ ਸ਼ਬਦਾਵਲੀ ਦੀ ਬੇਲੋੜੀ ਭਰਤੀ ਕੀਤੀ ਜਾਣ ਲੱਗੀ। ਨਾਲ ਹੀ ਇਹ ਲਹਿਰ ਵੀ ਚਲਾਈ ਗਈ ਕਿ ਸਾਰੇ ਦੇਸ਼ ਦੀ ਇਕੋ ਇਕ ਲਿੱਪੀ ਹੋਵੇ। ਅਜੇਹੀਆਂ ਗੱਲਾਂ ਦਸਦੀਆਂ ਹਨ ਕਿ ਭਾਸ਼ਾਈ ਸਾਮਰਾਜ ਦੀ ਬ੍ਰਿਤੀ ਕਿਵੇਂ, ਕੀ ਕੀ ਰੂਪ ਧਾਰ ਕੇ ਆਉਂਦੀ ਹੈ ਤੇ ਕੁਝ ਹੱਦ ਤੱਕ ਪੰਜਾਬ ਦੀ ਬੋਲੀ ਤੇ ਲਿੱਪੀ ਨੂੰ ਕਿਵੇਂ ਇਸ ਦਾ ਟਾਕਰਾ ਕਰਨਾ ਪਿਆ ਹੈ।

ਅਸੀਂ ਕਿਸੇ ਵੀ ਲਿੱਪੀ ਦੇ ਖ਼ਿਲਾਫ਼ ਨਹੀਂ ਤੇ ਨਾ ਹੀ ਕਿਸੇ ਭਾਸ਼ਾ

ਯਾ ਲਿੱਪੀ ਦਾ ਅਵਿਗਿਆਨਕ ਵਿਰੋਧ ਕਰਨ ਨੂੰ ਕੋਈ ਚੰਗਾ ਕੰਮ ਸਮਝਦੇ ਹਾਂ। ਗੁਰਮੁਖੀ, ਪੰਜਾਬੀ ਦੀ ਪ੍ਰਾਚੀਨ ਲਿੱਪੀ ਹੈ ਜੋ ਕਿਸੇ ਇਕ ਵਿਅਕਤੀ ਯਾ ਫਿਰਕੇ ਦੀ ਮਲਕੀਅਤ ਹੋਣ ਦੀ ਥਾਂ ਸਾਰੇ ਪੰਜਾਬੀਆਂ ਦੀ ਸਾਂਝੀ ਵਿਰਾਸਤ ਹੈ। ਜੇਹਾ ਕਿ ਨਵੀਂ ਖੋਜ ਦਸਦੀ ਹੈ ਕਿ ਗੁਰਮੁਖੀ ਦੀ ਵਡੇਰੀ ਸਿੱਧੰ ਲਿਪੀ ਸੀ, ਜੋ ਕਿ ਇਕ ਹਜ਼ਾਰ ਵਰ੍ਹੇ ਤੋਂ ਵਧੇਰੇ ਸਮਾਂ ਪਹਿਲਾਂ ਇਸ ਇਲਾਕੇ ਵਿੱਚ ਪ੍ਰਚਲਤ ਸੀ। ਇਸ ਦਾ ਨਾਮ 'ਸਿਧ ਮਾਤ੍ਰਿਕਾ' ਇਸ ਲਈ ਪ੍ਰਸਿੱਧ ਹੋਇਆ ਕਿ ਇਥੋਂ ਦੇ ਸਿੱਧ ਪੁਰਸ਼ ਇਸ ਦੀ ਵਧੇਰੇ ਵਰਤੋਂ ਕਰਦੇ ਸਨ, 'ਸਿੱਧ' ਦਾ ਬੋਧੀ, ਜੈਨੀ ਤੇ ਯੋਗੀ ਸਾਹਿਤ ਵਿੱਚ ਇਕੋ ਅਰਥ ਹੈ -ਪਹੁੰਚਿਆ ਹੋਇਆ ਪੁਰਸ਼, ਜਿਸ ਨੇ ਸਿੱਧੀ ਪਾ ਲਈ ਹੋਵੇ। 'ਗੁਰਮੁਖ' ਵੀ 'ਗੁਰੂ ਦੀ ਸਿਖਿਆ ਅਨੁਸਾਰ ਉੱਚਾ ਜੀਵਨ ਜੀਉਣ ਵਾਲੇ' ਨੂੰ ਕਹਿੰਦੇ ਹਨ। ਸੋ ਇਨ੍ਹਾਂ ਗੁਰਮੁਖਾਂ ਸਿਖਾਂ ਵਲੋਂ ਇਸ ਦੀ ਆਮ ਵਰਤੋਂ ਹੋਣ ਕਾਰਨ ਪਿਛੋਂ ਇਸ ਦਾ 'ਗੁਰਮੁਖੀ' ਨਾਮ ਵਧੇਰੇ ਮਸ਼ਹੂਰ ਹੋ ਗਿਆ। ਜਿਵੇਂ ਸਾਧਾਂ ਦੀ ਭਾਸ਼ਾ, 'ਸਧੁਕੜੀ' ਕਹੀ ਜਾਂਦੀ ਸੀ, ਤਿਵੇਂ ਸੰਤਾਂ ਗੁਰਮੁਖਾਂ ਦੀ ਵਰਤੋਂ ਵਾਲੀ ਲਿਪੀ 'ਗੁਰਮੁਖੀ' ਅਖਵਾਈ। ਸੋ ਗੁਰਮੁਖੀ ਦਾ ਭਾਵ ਹੋਇਆ-ਸਾਊ ਸ੍ਰੇਸ਼ਟ ਪੁਰਸ਼ਾਂ ਦੀ ਲਿਖਾਵਟ। ਅਜੇਹੇ ਤੱਥਾਂ ਤੇ ਪ੍ਰਮਾਣਾਂ ਦੀ ਮੌਜੂਦਗੀ ਵਿਚ ਅਸਾਡਾ ਫ਼ਰਜ਼ ਹੈ ਕਿ ਅਸੀਂ ਆਪਣੇ ਵਿਰਸੇ ਉਤੇ ਯੋਗ ਮਾਣ ਕਰੀਏ ਤੇ ਸਭਿਅਤਾ ਦੇ ਇਨ੍ਹਾਂ ਸਾਧਨਾਂ ਨੂੰ ਵਧੇਰੇ ਵਿਕਸਤ ਕਰਨ ਦਾ ਉਪਰਾਲਾ ਕਰੀਏ।

ਲਿੱਪੀ ਤਾਂ ਸਾਡਾ ਉਹ ਸਿਆਣਾ ਖਜ਼ਾਨਚੀ ਹੈ ਜੋ ਸਦੀਆਂ ਤੋਂ ਗਿਆਨ ਦੀ ਦੌਲਤ ਸੰਭਾਲਦਾ ਤੇ ਲੋੜਵੰਦ ਜਗਿਆਸੂਆਂ ਨੂੰ ਖੁਲ੍ਹੇ ਹੱਥੀਂ ਵੰਡਦਾ ਵੀ ਆਇਆ ਹੈ, ਸੋ ਇਸ ਨਾਲ ਨਾਰਾਜ਼ਗੀ ਫਬਦੀ ਨਹੀਂ। ਜਿਥੋਂ ਤੱਕ ਏਕਤਾ ਦਾ ਸਵਾਲ ਹੈ, ਇਹ ਸਾਰੇ ਫੁੱਲਾਂ ਦਾ ਕੁੱਟ ਕੇ ਮਲੀਦਾ ਕਰਨ ਵਿੱਚ ਨਹੀਂ ਸਗੋਂ ਇਨ੍ਹਾਂ ਨੂੰ ਇੱਕ ਧਾਗੇ ਵਿੱਚ ਥਾਂ ਥਾਂ ਪ੍ਰੋ ਕੇ ਸਜਾਉਣ ਵਿੱਚ ਹੈ। ਅੱਖਰ ਤਾਂ ਫੱਕਰ ਹੈ ਜਿਸਦਾ ਹਰ ਥਾਂ, ਹਰ ਦੇਸ ਕਾਲ ਵਿੱਚ ਆਦਰ ਸਤਿਕਾਰ ਜ਼ਰੂਰੀ ਹੈ ਤੇ ਇਸ ਗੁੜ ਸ਼ੱਕਰ ਆਸਰੇ ਹੀ ਸਾਡੇ ਸਭਿਆਚਾਰ ਦਾ ਪ੍ਰਸਾਦ ਤਿਆਰ ਹੁੰਦਾ ਆਇਆ ਹੈ।

*-ਪਿਆਰਾ ਸਿੰਘ ਪਦਮ*

ਯਾ ਲਿੱਪੀ ਦਾ ਅਵਿਗਿਆਨਕ ਵਿਰੋਧ ਕਰਨ ਨੂੰ ਕੋਈ ਚੰਗਾ ਕੰਮ ਸਮਝਦੇ ਹਾਂ। ਗੁਰਮੁਖੀ, ਪੰਜਾਬੀ ਦੀ ਪ੍ਰਾਚੀਨ ਲਿੱਪੀ ਹੈ ਜੋ ਕਿਸੇ ਇਕ ਵਿਅਕਤੀ ਯਾ ਫਿਰਕੇ ਦੀ ਮਲਕੀਅਤ ਹੋਣ ਦੀ ਥਾਂ ਸਾਰੇ ਪੰਜਾਬੀਆਂ ਦੀ ਸਾਂਝੀ ਵਿਰਾਸਤ ਹੈ। ਜੇਹਾ ਕਿ ਨਵੀਂ ਖੋਜ ਦਸਦੀ ਹੈ ਕਿ ਗੁਰਮੁਖੀ ਦੀ ਵਡੇਰੀ ਸਿੱਧੰ ਲਿਪੀ ਸੀ, ਜੋ ਕਿ ਇਕ ਹਜ਼ਾਰ ਵਰ੍ਹੇ ਤੋਂ ਵਧੇਰੇ ਸਮਾਂ ਪਹਿਲਾਂ ਇਸ ਇਲਾਕੇ ਵਿੱਚ ਪ੍ਰਚਲਤ ਸੀ। ਇਸ ਦਾ ਨਾਮ 'ਸਿਧ ਮਾਤ੍ਰਿਕਾ' ਇਸ ਲਈ ਪ੍ਰਸਿੱਧ ਹੋਇਆ ਕਿ ਇਥੋਂ ਦੇ ਸਿੱਧ ਪੁਰਸ਼ ਇਸ ਦੀ ਵਧੇਰੇ ਵਰਤੋਂ ਕਰਦੇ ਸਨ, 'ਸਿੱਧ' ਦਾ ਬੋਧੀ, ਜੈਨੀ ਤੇ ਯੋਗੀ ਸਾਹਿਤ ਵਿੱਚ ਇਕੋ ਅਰਥ ਹੈ -ਪਹੁੰਚਿਆ ਹੋਇਆ ਪੁਰਸ਼, ਜਿਸ ਨੇ ਸਿੱਧੀ ਪਾ ਲਈ ਹੋਵੇ। 'ਗੁਰਮੁਖ' ਵੀ 'ਗੁਰੂ ਦੀ ਸਿਖਿਆ ਅਨੁਸਾਰ ਉੱਚਾ ਜੀਵਨ ਜੀਉਣ ਵਾਲੇ' ਨੂੰ ਕਹਿੰਦੇ ਹਨ। ਸੋ ਇਨ੍ਹਾਂ ਗੁਰਮੁਖਾਂ ਸਿਖਾਂ ਵਲੋਂ ਇਸ ਦੀ ਆਮ ਵਰਤੋਂ ਹੋਣ ਕਾਰਨ ਪਿਛੋਂ ਇਸ ਦਾ 'ਗੁਰਮੁਖੀ' ਨਾਮ ਵਧੇਰੇ ਮਸ਼ਹੂਰ ਹੋ ਗਿਆ। ਜਿਵੇਂ ਸਾਧਾਂ ਦੀ ਭਾਸ਼ਾ, 'ਸਧੁਕੜੀ' ਕਹੀ ਜਾਂਦੀ ਸੀ, ਤਿਵੇਂ ਸੰਤਾਂ ਗੁਰਮੁਖਾਂ ਦੀ ਵਰਤੋਂ ਵਾਲੀ ਲਿਪੀ 'ਗੁਰਮੁਖੀ' ਅਖਵਾਈ। ਸੋ ਗੁਰਮੁਖੀ ਦਾ ਭਾਵ ਹੋਇਆ-ਸਾਊ ਸ੍ਰੇਸ਼ਟ ਪੁਰਸ਼ਾਂ ਦੀ ਲਿਖਾਵਟ। ਅਜੇਹੇ ਤੱਥਾਂ ਤੇ ਪ੍ਰਮਾਣਾਂ ਦੀ ਮੌਜੂਦਗੀ ਵਿਚ ਅਸਾਡਾ ਫ਼ਰਜ਼ ਹੈ ਕਿ ਅਸੀਂ ਆਪਣੇ ਵਿਰਸੇ ਉਤੇ ਯੋਗ ਮਾਣ ਕਰੀਏ ਤੇ ਸਭਿਅਤਾ ਦੇ ਇਨ੍ਹਾਂ ਸਾਧਨਾਂ ਨੂੰ ਵਧੇਰੇ ਵਿਕਸਤ ਕਰਨ ਦਾ ਉਪਰਾਲਾ ਕਰੀਏ।

ਲਿੱਪੀ ਤਾਂ ਸਾਡਾ ਉਹ ਸਿਆਣਾ ਖਜ਼ਾਨਚੀ ਹੈ ਜੋ ਸਦੀਆਂ ਤੋਂ ਗਿਆਨ ਦੀ ਦੌਲਤ ਸੰਭਾਲਦਾ ਤੇ ਲੋੜਵੰਦ ਜਗਿਆਸੂਆਂ ਨੂੰ ਖੁਲ੍ਹੇ ਹੱਥੀਂ ਵੰਡਦਾ ਵੀ ਆਇਆ ਹੈ, ਸੋ ਇਸ ਨਾਲ ਨਾਰਾਜ਼ਗੀ ਫਬਦੀ ਨਹੀਂ। ਜਿਥੋਂ ਤੱਕ ਏਕਤਾ ਦਾ ਸਵਾਲ ਹੈ, ਇਹ ਸਾਰੇ ਫੁੱਲਾਂ ਦਾ ਕੁੱਟ ਕੇ ਮਲੀਦਾ ਕਰਨ ਵਿੱਚ ਨਹੀਂ ਸਗੋਂ ਇਨ੍ਹਾਂ ਨੂੰ ਇੱਕ ਧਾਗੇ ਵਿੱਚ ਥਾਂ ਥਾਂ ਪ੍ਰੋ ਕੇ ਸਜਾਉਣ ਵਿੱਚ ਹੈ। ਅੱਖਰ ਤਾਂ ਫੱਕਰ ਹੈ ਜਿਸਦਾ ਹਰ ਥਾਂ, ਹਰ ਦੇਸ ਕਾਲ ਵਿੱਚ ਆਦਰ ਸਤਿਕਾਰ ਜ਼ਰੂਰੀ ਹੈ ਤੇ ਇਸ ਗੁੜ ਸ਼ੱਕਰ ਆਸਰੇ ਹੀ ਸਾਡੇ ਸਭਿਆਚਾਰ ਦਾ ਪ੍ਰਸਾਦ ਤਿਆਰ ਹੁੰਦਾ ਆਇਆ ਹੈ।

*-ਪਿਆਰਾ ਸਿੰਘ ਪਦਮ*

## ਪੁਸਤਕ-ਸੂਚੀ

ਪ੍ਰਾਚੀਨ ਭਾਰਤੀਯ ਲਿਪੀ ਮਾਲਾ-ਪੰ. ਗੌਰੀ ਸ਼ੰਕਰ ਹੀਰਾ ਚੰਦ ਓਝਾ

ਅਸ਼ੋਕ ਕੀ ਧਰਮ ਲਿਪੀਆਂ - ਪੰ. ਗੌਰੀ ਸ਼ੰਕਰ ਹੀਰਾ ਚੰਦ ਓਝਾ (ਹਿੰਦੀ)

ਅਸ਼ੋਕ ਕੇ ਧਰਮ ਲੇਖ - ਜਨਾਰਦਨ ਭੱਟ

ਹਿੰਦੀ ਭਾਸ਼ਾ ਔਰ ਲਿੱਪੀ - ਡਾ. ਧੀਰੇਂਦਰ ਵਰਮਾ

ਗੁਰਮੁਖੀ ਲਿੱਪੀ ਦਾ ਜਨਮ ਤੇ ਵਿਕਾਸ - ਸ. ਜੀ. ਬੀ. ਸਿੰਘ (ਪੰਜਾਬੀ)

ਗੁਰਮੁਖੀ ਤੇ ਹਿੰਦੀ ਦਾ ਟਾਕਰਾ-ਪੰ. ਕਰਤਾਰ ਸਿੰਘ ਦਾਖਾ

ਪੰਜਾਬ ਦੀਆਂ ਲਿਪੀਆਂ - ਸ੍ਰ. ਸੋਹਣ ਸਿੰਘ ਗਲੌਤਰਾ

History of iddigcnous Education in the Punjab
(1883) G.W. Leitner

Linguistic Survey of India (George Grferson)
(Vol. IX Part I)

Indian Paieography - George Bhuler

Indian Paleography - Raj Bali Pandeya

The Script of Harappa and Mohenjodaro.
G.R. Hunter

Alppabet - David Dringer

Alppabets - Laurence Scarfe.

This Hindi and Dev-Nagri - Madan Gopal

'ਅੱਖਰ ਬਾਢਾ ਸਅਲ ਜਗ, ਣਾਹਿ ਣਿਰੱਖਰ ਕੋਇ
ਤਾਵ ਸੇ ਅਖਰ ਘੋਲਿਆ, ਜਾਵ ਣਿਰਖਰ ਹੋਇ'। (ਸਰਹਪਾ)

'ਜਹਾਂ ਬੋਲੁ ਤਹ ਅਛਰੁ ਆਵਾ'। (ਕਬੀਰ)

ਅਖਰੀ ਨਾਮੁ ਅਖਰੀ ਸਲਾਹ
ਅਖਰੀ ਗਿਆਨੁ ਗੀਤ ਗੁਣ ਗਾਹ
ਅਖਰੀ ਲਿਖਣੁ ਬੋਲਣੁ ਬਾਣਿ। (ਗੁਰੂ ਨਾਨਕ)

ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ।
ਅਖਰ ਕਰਿ ਕਰਿ ਬੇਦ ਬੀਚਾਰੇ
ਅਖਰ ਸ਼ਾਸਤ੍ਰ ਸਿਮ੍ਰਿਤ ਪੁਰਾਨਾ
ਅਖਰ ਨਾਦ ਕਥਨ ਵਖਿਆਨਾ। (ਗੁਰੂ ਅਰਜਨ)

Writing in the Widest sense, is a system of human inter-communication by means of visible conventional markings.

(Encyclopaedia Britanica)

Except a living man there is nothing more wonderful than a book. (Charles Kingsley)

Letters are those wringed messengers that can fly from east to west on embassies of love.

(James Howell)

Language is the armoury of the human mind and it contains the trophies of its past and weapons of its future conquest. (S.T. Coleridge)

ਈਮਾਨ, ਗਿਆਨ, ਕਰਣਕਾਰਣ ਭਗਵਾਨ ਵਾਂਙ ਅਤਿ ਸੂਖਮ ਹੈ। ਜਦੋਂ ਇਹ ਅੱਖਰੀ ਜਾਮਾ ਪਾ ਕੇ ਦੇਹਧਾਰੀ ਬਣਦਾ ਤਾਂ ਹੀ ਸੰਸਾਰ ਇਸਦੀ ਪਛਾਣ ਕਰਦਾ ਤੇ ਫਿਰ ਇਹ ਸਾਰੇ ਜਹਾਨ ਦੀ ਪਛਾਣ ਕਰਾਉਂਦਾ ਹੈ। ਬਾਬਾ ਨਾਨਕ ਇਸ ਹਕੀਕਤ ਤੋਂ ਭਲੀ ਭਾਂਤ ਜਾਣੂ ਸਨ।

ਅਖਰ ਲਿਖੇ ਸੇਈ ਗਾਵਾਂ, ਅਵਰਿ ਨ ਜਾਣਾ ਬਾਣੀ। (ਬਸੰਤ ੧)

ਸੁਧਾਈ ਤੇ ਵਧਾਈ ਸਮੇਤ ਪੜ੍ਹੌਤਿਆਂ ਦਾ ਮਾਹੀ ਹਾਜ਼ਰ ਹੈ।

ਸਤੰਬਰ 2000 ਪਿਆਰਾ ਸਿੰਘ ਪਦਮ

# ਗੁਰਮੁਖੀ ਲਿੱਪੀ ਦਾ ਇਤਿਹਾਸ

## ਲਿੱਪੀ ਕਲਾ ਦਾ ਪਿੱਛਾ

ਮਨੁੱਖੀ ਭਾਵਾਂ ਦੀ ਪੁਸ਼ਾਕ ਬੋਲੀ ਤੇ ਬੋਲੀ ਦੀ ਪੁਸ਼ਾਕ ਲਿੱਪੀ ਹੈ। ਇਸ ਲਿਪੀ ਦੀ ਪੁਸ਼ਾਕ ਨੇ ਜਿਥੇ ਖਿਨ=ਭੰਗੁਰ ਬੋਲੀ ਨੂੰ ਕਾਫੀ ਹੱਦ ਤਕ ਅਮਰ ਕਰ ਦਿਖਾਇਆ ਹੈ, ਉਥੇ ਕੰਨ=ਮਾਤਰ ਦਾ ਵਿਸ਼ਾ ਬਣਨ ਵਾਲੀ ਅਵਾਜ਼ ਨੂੰ ਅੱਖਾਂ=ਗੋਚਰਾ ਕਰ ਕੇ ਅਤੇ ਸਮੇਂ ਤੇ ਥਾਂ ਦੀ ਦੂਰੀ ਉਲੰਘਕੇ ਸਰਬ=ਵਿਆਪੀ ਬਣਾ ਦਿੱਤਾ ਹੈ। ਖਿਆਲ ਇਕ ਭਾਰੀ ਤਾਕਤ ਹੈ, ਜਦੋਂ ਇਹ ਬੋਲੀ ਦੀ ਸ਼ਕਲ ਵਿਚ ਅਵਤਾਰ ਧਾਰਦਾ ਤੇ ਲਿੱਪੀ ਦਾ ਪੁਸ਼ਾਕਾ ਪਹਿਨ ਕੇ ਸਾਵਧਾਨ ਹੁੰਦਾ ਹੈ ਤਾਂ ਜੁਗਾਂ ਜੁਗਾਂ ਤਕ ਦਿਮਾਗੀ ਤਰਥੱਲੀ ਪੈਦਾ ਕਰਦਾ ਰਹਿੰਦਾ ਹੈ ਤੇ ਲਿੱਪੀ ਨੇ ਹੀ ਇਸ ਨੂੰ ਚਿਰੰਜੀਵ ਰੱਖਣ ਵਿਚ ਬਹੁਤੀ ਮੱਦਦ ਦਿਤੀ ਹੈ। ਅਜ ਲਿੱਪੀ ਦੇ ਆਸਰੇ ਖਿਆਲ ਕਹੋ ਜਾਂ ਬੋਲੀ, ਥਾਂ ਥਾਂ ਆਪਣੀ ਫਤ੍ਹੇ ਦਾ ਨਗਾਰਾ ਗੂੰਜਾ ਰਹੀ ਹੈ, ਜੇ ਲਿਪੀ ਨਾ ਹੁੰਦੀ ਤਾਂ ਬੋਲੀ ਲਈ ਆਪਣੇ ਜਨਮ=ਕਾਲ ਤੋਂ ਬਾਦ ਇਕ ਛਿਨ ਵੀ ਜੀਉਣਾ ਅਸੰਭਵ ਸੀ ਅਤੇ ਮਨੁੱਖ ਲਈ ਹਜ਼ਾਰਾਂ ਵਰ੍ਹਿਆਂ ਦੇ ਤਜਰਬੇ ਅਤੇ ਗਿਆਨ ਦੇ ਸਿੱਟੇ ਪ੍ਰਾਪਤ ਕਰਨੇ ਦੁਰਲਭ ਹੋ ਜਾਣੇ ਸਨ। ਭਾਵੇਂ ਨਵੀਆਂ ਵਿਗਿਆਨਕ ਕਾਢਾਂ ਨੇ ਅਵਾਜ਼ ਨੂੰ ਸਥਾਈ ਰੂਪ ਦੇਣ ਦੇ ਹੁਣ ਹੋਰ ਵੀ ਨਵੇਂ ਸਾਧਨ ਬਣਾ ਲਏ ਹਨ ਪਰ ਲਿੱਪੀ ਦੀ ਤਾਕਤ ਤੇ ਵਿਆਪਕਤਾ ਦੇ ਮੁਕਾਬਲੇ ਇਹ ਅਜੇ ਤੁੱਛ ਹਨ। ਰੇਡੀਓ

ਅਵਾਜ਼ ਨੂੰ ਥਾਂ ਦੀ ਦੂਰੀ ਤੇ ਤਾਂ ਪਹੁੰਚਾ ਸਕਦਾ ਹੈ ਪਰ ਸਮੇਂ ਦੀ ਦੂਰੀ ਦੂਰ ਕਰਨਾ, ਉਸ ਦੇ ਵਸ ਤੋਂ ਬਾਹਰੀ ਗੱਲ ਹੈ। ਨਾਲੇ ਇਨ੍ਹਾਂ ਦੀ ਪੈਦਾਇਸ਼ ਤੇ ਬਣਤਰ ਵਿਚ ਲਿੱਪੀ ਦਾ ਵੀ ਘਣੇਰਾ ਹੱਥ ਹੈ। ਸੋ ਲਿੱਪੀ ਨੂੰ ਅਸੀਂ ਬੋਲੀ ਦੀ ਸਵਾਰੀ ਕਹਿ ਸਕਦੇ ਹਾਂ ਜਿਸ ਉਤੇ ਅਵਾਜ਼ ਅਸਵਾਰ ਹੋ ਕੇ ਦੇਸ-ਕਾਲ ਦੀਆਂ ਵਿਥਾਂ ਚੀਰਦੀ ਦੂਰ ਦੂਰ ਆਪਣਾ ਡੰਕਾ ਵਜਾਉਂਦੀ ਹੈ। ਮਨੁੱਖੀ ਵਿਕਾਸ ਵਿਚ ਜਿਤਨਾ ਬੋਲੀ ਨੇ ਹਿੱਸਾ ਪਾਇਆ ਹੈ, ਉਸ ਤੋਂ ਕਿਤੇ ਵਧ ਲਿੱਪੀਂ ਦਾ ਹਿੱਸਾ ਹੈ ਯਾ ਦੂਜੇ ਸ਼ਬਦਾਂ ਵਿਚ ਇਹ ਕਹਿਣਾ ਵੀ ਗ਼ਲਤ ਨਹੀ ਹੋਵੇਗਾ ਕਿ ਬੋਲੀ ਦਾ ਬਹੁਤਾ ਹਿਸਾ ਵੀ ਲਿੱਪੀ ਦੇ ਆਸਰੇ ਹੀ ਹੈ, ਲਿੱਪੀ ਬਿਨਾਂ ਬੋਲੀ ਪਿੰਗਲੀ ਬਣ ਕੇ ਹੀ ਰਹਿ ਜਾਂਦੀ, ਇਸ ਵਿਚ ਇਤਨੇ ਲੰਮੇ ਚੱਕਰ ਕੱਟਣ ਦੀ ਸਮਰੱਥਾ ਹੀ ਨਹੀਂ ਸੀ ਹੋਣੀ।

ਬੋਲੀਆਂ ਵਾਂਗ ਲਿੱਪੀਆਂ ਬਾਰੇ ਵੀ ਅੱਡ ਅੱਡ ਕੌਮਾਂ ਵਿਚ ਇਹ ਵਿਸ਼ਵਾਸ ਚਲੇ ਆਉਂਦੇ ਹਨ ਕਿ ਇਸਦੀ ਘਾੜਤ ਰੱਬ ਯਾ ਦੇਵਤਿਆਂ ਨੇ ਕੀਤੀ। ਯਹੂਦੀਆਂ ਦਾ ਭਰੋਸਾ ਹੈ ਕਿ ਉਨ੍ਹਾਂ ਦੀ ਲਿੱਪੀ ਖ਼ੁਦਾ ਨੇ ਪਹਿਲੇ ਪਹਿਲ ਮੂਸਾ ਨੂੰ ਲਿਖਣੀ ਦੱਸੀ ਸੀ। ਮਿਸਰ-ਵਾਸੀ ਆਪਣੀ ਲਿੱਪੀ ਨੂੰ 'ਕੈਡਮਸ' ਦੇਵਤੇ ਦੀ ਬਣਾਈ ਆਖਦੇ ਹਨ। ਹਿੰਦੁਸਤਾਨੀ ਆਪਣੀ ਪੁਰਾਣੀ ਲਿੱਪੀ 'ਬ੍ਰਹਿਮੀ' ਨੂੰ ਬ੍ਰਹਿਮਾ ਦੀ ਕਿਰਤ ਦਸਦੇ ਹਨ ਤੇ ਸੰਸਕ੍ਰਿਤ ਨੂੰ ਦੇਵ-ਭਾਸ਼ਾ ਮੰਨਣ ਵਾਲੇ ਲੋਕ ਆਪਣੀ ਲਿੱਪੀ ਨੂੰ 'ਦੇਵਨਾਗਰੀ' ਆਖਦੇ ਹਨ। ਗੱਲ ਕੀ ਥਾਂ ਥਾਂ ਹੋਰ ਗੱਲਾਂ ਵਾਂਗ ਲਿੱਪੀ ਦੀ ਬਣਤਰ ਵਿਚ ਵੀ ਦੇਵਤਿਆਂ ਦੀ ਜਾਦੂਗਰੀ ਛਾਈ ਦਿਸਦੀ ਹੈ।

ਅਸਲੀਅਤ ਇਹ ਹੈ ਕਿ ਲਿੱਪੀ ਵੀ ਬਾਕੀ ਵਸਤਾਂ ਵਾਂਗ

ਮਨੁੱਖ ਦੀ ਹੀ ਕਾਢ ਹੈ,X ਜੋ ਕਿ ਵਿਕਾਸ ਦੀਆਂ ਕਿਤਨੀਆਂ ਹੀ ਮੰਜ਼ਲਾਂ ਤੈਅ ਕਰ ਕੇ ਵਰਤਮਾਨ ਸੁਚੱਜੇ ਰੂਪ ਵਿਚ ਮੂਰਤੀਮਾਨ ਹੋਈ। ਇਸ ਦੇ ਪੁਰਾਣੇ ਪੜਾਆਂ ਨੂੰ ਲੱਭਣਾ ਖਾਸਾ ਔਖਾ ਕੰਮ ਹੈ, ਸਭਿਅਤਾ ਤੋਂ ਪਰਲੇ ਪਾਸੇ ਦੇ ਯੁਗ ਦੀ ਵਾਰਤਾ ਹੂਬਹੂ ਇਤਿਹਾਸ ਵਿਚ ਆਉਣਾ ਅਸੰਭਵ ਸੀ, ਕੇਵਲ ਕੁਝ ਬਚੇ -ਖੁਚੇ ਨਿਸ਼ਾਨਾਂ ਤੋਂ ਅਨੁਮਾਨ ਹੀ ਲਾ ਸਕੀਦਾ ਹੈ, ਇਹੋ ਹਾਲ ਲਿੱਪੀਆਂ ਦਾ ਪਿਛਵਾੜਾ ਲੱਭਣ ਦਾ ਹੈ। ਲਿੱਪੀ ਦੇ ਨਿਕਾਸ ਵਿਕਾਸ ਤੋਂ ਪਹਿਲਾਂ ਮਨੁੱਖ ਨੇ ਦੂਜੇ ਦੂਰ ਵਸਦੇ ਆਪਣੇ ਸਾਥੀ ਮਨੁਖ ਤਕ, ਜਿਥੇ ਕਿ ਬੋਲੀ ਦੀ ਪਹੁੰਚ ਨਹੀਂ ਸੀ, ਕਿਵੇਂ ਆਪਣੇ ਮਨੋਭਾਵਾਂ ਦਾ ਸੁਨੇਹਾ ਪਹੁੰਚਾਇਆ, ਇਹ ਜਾਨਣਾ ਬਹੁਤ ਕਠਿਨ ਹੈ। ਕਈ ਭਿੰਨ ਭਿੰਨ ਤਰੀਕੇ ਵਰਤੇ ਜਾਂਦੇ ਹੋਣਗੇ, ਅਸੀਂ ਉਨ੍ਹਾਂ ਦਾ ਸਹੀ ਤੇ ਪੂਰਾ ਪੂਰਾ ਵੇਰਵਾ ਨਹੀਂ ਜਾਣਦੇ। ਇਨ੍ਹਾਂ ਸਾਧਨਾਂ ਵਿਚੋਂ ਕੁਝ ਕੁ ਦੇ ਥਹੁ-ਪਤੇ ਜੋ ਵਿਦਵਾਨ ਖੋਜੀਆਂ ਦੇ ਅਨੁਮਾਨ ਵਿਚ ਆਏ ਹਨ, ਉਨ੍ਹਾਂ ਦੀ ਜਾਣਕਾਰੀ ਜ਼ਰੂਰੀ ਹੈ। ਇਸ ਤੋਂ ਲਿਪੀ ਦੇ ਵਿਕਾਸ ਨੂੰ ਸਮਝਣ ਵਿਚ ਵੀ ਸਾਨੂੰ ਕਾਫੀ ਸਹੂਲਤ ਮਿਲ ਜਾਵੇਗੀ। ਕੁਛ ਆਦਮ ਜਾਤੀਆਂ ਵਿਚ ਅਜ ਵੀ ਇਨ੍ਹਾਂ ਪੁਰਾਣੇ ਸਾਧਨਾਂ ਦੀ ਵਰਤੋਂ ਹੈ, ਜਿਸ ਤੋਂ ਭਲੀ-ਭਾਂਤ ਸਿਧ ਹੁੰਦਾ ਹੈ ਕਿ ਮਨੁੱਖੀ ਸੂਝ ਨੇ ਕਿਵੇਂ ਹੌਲੀ ਹੌਲੀ ਨਵੇਂ ਤੋਂ ਨਵੇਂ ਸਾਧਨਾਂ ਦੀ ਕਾਢ ਕੱਢੀ ਤੇ ਆਪਣੇ ਜਤਨਾਂ ਦੁਆਰਾ ਹੁਣ ਵਾਲੀ ਸਫਲਤਾ ਪ੍ਰਾਪਤ ਕੀਤੀ।

ਹਿੰਦੁਸਤਾਨ, ਚੀਨ ਤੇ ਦੱਖਣੀ ਅਮਰੀਕਾ ਦੇ ਪੇਰੂ ਦੇਸ ਵਿਚ ਰੰਗਾਂ ਰੰਗਾਂ ਦਿਆਂ ਧਾਗਿਆਂ(Quippos) ਅਤੇ ਇਨ੍ਹਾਂ ਧਾਗਿਆਂ ਨੂੰ ਵਖੋ ਵਖ ਕਿਸਮ ਦੀਆਂ ਗੰਢਾਂ ਦੇ ਕੇ ਇਨ੍ਹਾਂ

---

X Madan Gopal - This Hindi & Devnagri p. 233

ਦੁਆਰਾ ਦੂਰ ਦੂਰ ਤਕ ਸੁਨੇਹੇ ਪਹੁੰਚਾਏ ਜਾਂਦੇ ਸਨ ਅਤੇ ਉਸ ਸਮੇਂ ਦੇ ਸ਼ਾਹੀ ਫੁਰਮਾਨ ਵੀ ਇਸ ਸਾਧਨ ਰਾਹੀ ਲੋਕਾਂ ਤਕ ਪਹੁੰਚਦੇ ਸਨ। ਪੇਰੂ ਵਿਚ ਤਾਂ ਇਸ ਢੰਗ ਦੀ ਇਕ ਤਰ੍ਹਾਂ ਦੀ 'ਕਿਤਾਬ' ਵੀ ਮਿਲੀ ਹੈ ਜਿਸ ਨੂੰ ਅਜੇ ਤਕ 'ਪੜ੍ਹਿਆ' ਸਮਝਿਆ ਨਹੀਂ ਜਾ ਸਕਿਆ। ਇਸ ਨੂੰ ਨਵੇਂ ਖੋਜੀਆਂ ਸੂਤਰ-ਲਿੱਪੀ, ਗ੍ਰੰਥੀ ਯਾ ਗੰਢ ਲਿੱਪੀ ਦਾ ਨਾਂ ਦਿੱਤਾ ਹੈ। ਆਸਟ੍ਰੇਲੀਆ ਵਿਚ 'ਪੈਗ਼ਾਮੀ ਛਟੀਆਂ (Message Sticks) ਰਾਹੀਂ ਅਤੇ ਕਈ ਥਾਂ ਘੋਗਿਆਂ ਨੂੰ ਤਰਤੀਬ ਦੇ ਕੇ ਵੀ ਸੰਦੇਸ਼ੇ ਭੇਜੇ ਜਾਂਦੇ ਸਨ। X

ਹਿੰਦੁਸਤਾਨ ਵਿਚ ਜਦੋ ਅਜੇ ਲਿੱਪੀ ਦਾ ਵਰਤਾਰਾ ਨਹੀਂ ਸੀ ਹੋਇਆ, ਪਹਿਲੇ ਪਹਿਲ ਗਿਆਨ ਦੀਆਂ ਰਚਨਾਵਾਂ ਨੂੰ ਕੰਨੀਂ ਸੁਣ ਕੇ ਸੀਨਾ-ਬਸੀਨਾ ਕੰਠ ਕਰ ਲਿਆ ਜਾਂਦਾ ਸੀ, ਇਸੇ ਕਰ ਕੇ ਵੇਦਾਂ ਦਾ ਪੁਰਾਣਾ ਨਾਮ 'ਸ਼੍ਰਤਿ' (ਸੁਣੀ ਸੁਣਾਈ) ਕਿਹਾ ਜਾਂਦਾ ਹੈ, ਇਹੋ ਭਾਵ 'ਸਿੰਮ੍ਰਤੀ' ਪਦ ਤੋਂ ਨਿਕਲਦਾ ਹੈ, ਜਿਸ ਦਾ ਲਫਜ਼ੀ ਮਾਅਨਾ ਹੈ, ਜ਼ਬਾਨੀ ਯਾਦ-ਕੀਤੀ ਚੀਜ਼।

ਯਾਦਦਾਸ਼ਤ ਵਿਚ ਲੰਮੀਆਂ ਲੰਮੀਆਂ ਰਚਨਾਵਾਂ ਦੀ ਸੰਭਾਲ ਕਰਨਾ ਔਖਾ ਸੀ, ਇਸੇ ਲਈ ਉਸ ਸਮੇਂ ਵਧ ਤੋਂ ਵਧ ਸੰਖੇਪ-ਰਚਨਾ ਕਰਨ ਯਾਅਨੀ ਸੂਤਰ-ਸ਼ੈਲੀ ਦਾ ਰਿਵਾਜ ਪ੍ਰਚਲਤ ਹੋਇਆ। ਸੰਸਕ੍ਰਿਤ ਵਿਚ ਸੂਤਰ ਉਸ ਰਚਨਾ ਨੂੰ ਕਿਹਾ ਗਿਆ ਹੈ ਜਿਸ ਵਿਚ ਅੱਖਰ ਥੋੜੇ ਤੇ ਭਾਵ ਬਾਹਲਾ ਬੰਦ ਕੀਤਾ ਗਿਆ ਹੋਵੇ। ਇਸ 'ਸੂਤਰ' ਸ਼ਬਦ ਦੀ ਵਰਤੋਂ ਤੋਂ ਪਤਾ ਲਗਦਾ ਹੈ ਕਿ ਕਦੀ ਹਿੰਦ ਵਿਚ ਸੂਤਰਾਂ ਯਾ ਧਾਗਿਆਂ ਰਾਹੀਂ ਮਨੋ-ਭਾਵ ਪ੍ਰਗਟ ਕੀਤੇ ਜਾਂਦੇ ਸਨ ਤੇ ਜਦੋਂ ਲਿਪੀ ਦੀ ਕਾਢ ਨਿਕਲੀ ਤਾਂ

---

X J. Vendryes - Language, p. 319

ਇਹ ਸ਼ਬਦ, ਬਦਲੇ ਅਰਥਾਂ ਅਨੁਸਾਰ ਵਰਤੀਂਦਾ ਰਿਹਾ। ਇਸ ਤਰ੍ਹਾਂ 'ਅੱਖਰ' ਲਈ ਜੋ 'ਵਰਣ' ਸ਼ਬਦ ਵਰਤਿਆ ਜਾਂਦਾ ਰਿਹਾ ਹੈ, ਇਸ ਦੇ ਪਿਛੇ ਵੀ ਇਕ ਇਤਿਹਾਸ ਹੈ। 'ਵਰਣ' ਦਾ ਲਫਜ਼ੀ ਮਾਅਨਾ ਹੈ, ਰੰਗ।

ਇਸ ਤੋਂ ਇਹ ਅਨੁਮਾਨ ਕਰਨਾ ਕੋਈ ਔਖਾ ਨਹੀਂ ਕਿ ਰੰਗੇ ਹੋਏ ਧਾਗਿਆਂ ਯਾ ਸੂਤਰਾਂ ਦੀ ਪਹਿਲੇ ਵਰਤੋਂ ਸੀ, ਫਿਰ ਇਹੋ ਸ਼ਬਦ ਨਵੇਂ ਅਰਥ ਲੈ ਕੇ ਅੱਖਰ-ਵਾਚਕ ਹੋ ਗਿਆ। ਇਹੋ ਹਾਲ 'ਗ੍ਰੰਥ' ਸ਼ਬਦ ਦਾ ਹੈ, ਗ੍ਰੰਥ ਦਾ ਸ਼ਬਦੀ ਅਰਥ ਹੀ ਗੰਢ ਹੈ। ਜਦੋਂ ਰੰਗ-ਬਰੰਗਿਆਂ ਧਾਗਿਆਂ ਨੂੰ ਅੱਡ ਅੱਡ ਤਰ੍ਹਾਂ ਦੀਆਂ ਗੰਢਾਂ ਦੇ ਕੇ ਭਾਂਤ ਭਾਂਤ ਦੇ ਮਨੋਭਾਵ ਜ਼ਾਹਰ ਕਰਨ ਲਈ ਵਰਤਿਆ ਜਾਂਦਾ ਸੀ, ਉਦੋਂ ਤੋਂ ਹੀ ਇਹ ਸ਼ਬਦ ਇਧਰ ਆਇਆ ਤੇ ਬਾਦ ਵਿਚ ਲਿਪੀ ਬਣਨ ਤੇ ਲਿਪੀ ਵਿਚ ਗੁੰਦੀ ਗਈ ਵੱਡੀ ਰਚਨਾ ਨੂੰ 'ਗ੍ਰੰਥ' ਕਿਹਾ ਜਾਣ ਲੱਗਾ। ਸ਼ਾਇਦ ਪਾਠਕਾਂ ਨੂੰ ਇਨ੍ਹਾਂ ਸੂਤਰ, ਵਰਣ ਤੇ ਗ੍ਰੰਥ ਆਦਿ ਸ਼ਬਦਾਂ ਦੇ ਇਸ ਉਪਰ ਦੱਸ ਪਿਛਵਾੜੇ ਬਾਰੇ ਪੂਰਾ ਨਿਸ਼ਚਾ ਨਾ ਬੱਝੇ, ਉਹ ਇਸ ਨੂੰ ਇਕ ਮਨੋ-ਕਲਪਨਾ ਹੀ ਖਿਆਲ ਕਰਨ।

ਪਰ ਇਸ ਤੋਂ ਕਿਵੇਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਹੁਣ ਵੀ ਕਿਸੇ ਦਾ ਸੁਨੇਹਾ ਯਾਦ ਰਖਣ ਲਈ ਆਮ ਸਾਧਾਰਣ ਲੋਕ ਆਪਣੀ ਚਾਦਰ, ਪਗੜੀ ਯਾ ਰੁਮਾਲ ਨੂੰ ਗੰਢ ਦੇ ਲੈਂਦੇ ਹਨ ਤੇ ਪਿੰਡਾਂ ਵਿਚ ਜੋ ਨਾਈ ਹੱਥ ਕੋਈ ਖੁਸ਼ੀ ਦਾ ਸੁਨੇਹਾ ਦੂਜੇ ਪਿੰਡ ਰਿਸ਼ਤੇਦਾਰਾਂ ਪਾਸ ਪਹੁੰਚਾਇਆ ਜਾਂਦਾ ਹੈ, ਉਸ ਨੂੰ ਅਜੇ ਤਕ 'ਗੰਢ ਘੱਲਣਾ' ਯਾ 'ਗੰਢ ਦੇਣਾ' ਆਖਦੇ ਹਨ। ਮਸ਼ਹੂਰ ਉਰਦੂ ਸ਼ਾਇਰ ਗ਼ਾਲਿਬ ਦੀ ਆਪਣੇ ਰੁਮਾਲ ਨੂੰ

ਗੰਢਾਂ ਦੇ ਕੇ ਸ਼ਿਅਰ ਯਾਦ ਰੱਖਣ ਦੀ ਰਵਾਇਤ ਹੁਣ ਤਕ ਪ੍ਰਚਲਤ ਹੈ। 'ਪੱਲੇ ਬੰਨ੍ਹਣਾ' ਜਾਂ 'ਲੜ ਬੰਨ੍ਹਣਾ' ਮੁਹਾਵਰਾ ਇਸੇ ਪੁਰਾਣੀ ਰੀਤੀ ਦਾ ਯਾਦਗਾਰੀ ਚਿੰਨ੍ਹ ਹੈ।

ਇਸ ਗੰਢ ਲਿਪੀ ਨੇ ਮਨੁੱਖ ਦਾ ਕਿਤਨਾ ਚਿਰ ਤੇ ਕਿੰਨਾ-ਕੁ ਕੰਮ ਸਾਰਿਆ, ਇਹ ਲੱਖਣ ਲਾਉਣਾ ਔਖਾ ਹੈ ਪਰ ਇਹ ਅਨੁਮਾਨਣਾ ਮੁਸ਼ਕਲ ਨਹੀਂ ਕਿ ਕਦੀ 'ਗੰਢ ਲਿੱਪੀ' ਪੂਰੇ ਜੋਬਨ ਤੇ ਸੀ ਤੇ ਇਸੇ ਨਾਲ ਮਨੁੱਖ ਆਪਣੇ ਜਿਵੇਂ-ਕਿਵੇਂ ਸਾਰੇ ਅਰਥ ਸਾਰਦਾ ਸੀ।

## ਲਿੱਪੀ ਦਾ ਜਨਮ ਤੇ ਵਿਕਾਸ

ਦਰਅਸਲ ਲਿਪੀ ਜਾਂ ਲਿਖਤ ਦਾ ਮੁੱਢ ਤਾਂ ਚਿਤ੍ਰ-ਲਿੱਪੀ (Pictographic script) ਤੋਂ ਬੱਝਾ ਹੀ ਸਮਝਣਾ ਚਾਹੀਦਾ ਹੈ, ਜਦ ਤੋਂ ਮਨੁੱਖ ਨੇ ਕੁਝ ਰੇਖਾ ਉਲੀਕ ਕੇ ਮਨੋਭਾਵ ਦੱਸਣ ਦੀ ਵਿਉਂਤ ਬਣਾਈ। ਗੰਢ ਲਿੱਪੀ ਤੋਂ ਬਾਦ ਚਿਤ੍ਰ-ਲਿਪੀ ਦਾ ਰਿਵਾਜ ਕਿਵੇਂ ਚਲਿਆ, ਇਸ ਮੋੜ ਬਾਰੇ ਕੋਈ ਸਹੀ ਖੁਰਾ-ਖੋਜ ਨਹੀਂ ਮਿਲਦਾ। ਰੰਗ-ਬਰੰਗੇ ਧਾਗਿਆਂ ਦੀਆਂ ਗੰਢਾਂ ਮਨੁੱਖ ਦੀ ਨਿਤ ਵਧਦੀ ਅਕਲ ਕਾਰਣ ਬਾਰੀਕ ਵਿਚਾਰਾਂ ਨੂੰ ਪ੍ਰਗਟ ਕਰਨੋਂ ਅਸਮਰੱਥ ਸਨ। ਇਨ੍ਹਾਂ ਰਾਹੀਂ ਮੋਟੇ-ਠੁਲ੍ਹੇ ਸੁਨੇਹੇ ਤਾਂ ਭਿਜਵਾਏ ਜਾ ਸਕਦੇ ਸਨ ਪਰ ਸੂਖਮ ਮਨੋਭਾਵ ਨਹੀਂ ਸਨ ਸਮਝਾਏ ਜਾ ਸਕਦੇ। ਇਸ ਸਟੇਜ ਤੇ ਆ ਕੇ ਮਨੁੱਖ ਨੇ ਚਿਤ੍ਰ ਲਿੱਪੀ ਨੂੰ ਜਨਮ ਦਿਤਾ, ਇਸ ਦੁਆਰਾ ਵਖੋ ਵਖ ਖੁਸ਼ੀ ਗ਼ਮੀ ਦੇ ਭਾਵ ਪ੍ਰਗਟ ਕਰਨ ਲਈ ਖਾਸ ਖਾਸ ਚਿਤ੍ਰ ਯਾ ਤਸਵੀਰਾਂ ਨੀਅਤ ਕੀਤੀਆਂ ਗਈਆਂ ਸਨ, ਇਨ੍ਹਾਂ ਤਸਵੀਰਾਂ ਨੂੰ ਜੋੜ ਕੇ ਹੀ ਇਕ ਸੁਨੇਹਾ ਮੁਕੰਮਲ ਕੀਤਾ ਜਾਂਦਾ ਸੀ। ਜੇ ਕਿਸੇ ਇਹ

ਦੱਸਣਾ ਹੋਵੇ ਕਿ ਮੈਂ ਸਮੁੰਦਰ ਵਿਚ ਬੇੜੀ ਉਤੇ ਬੈਠ ਕੇ ਮੱਛੀ ਦਾ ਸ਼ਿਕਾਰ ਕਰਨ ਚਲਿਆਂ ਹਾਂ ਤਾਂ ਬੇੜੀ, ਮਲਾਹ, ਮੱਛੀ ਤੇ ਤੀਰ, ਧਨੁਖ ਸਭ ਦੇ ਚਿਤ੍ਰ ਬਣਾ ਕੇ ਦੇਣੇ ਪੈਂਦੇ ਸਨ। ਇਹ ਬਹੁਤ ਲੰਮੀ ਮਿਹਨਤ ਦਾ ਕੰਮ ਸੀ, ਕਿਉਂਕਿ ਇਹ ਚਿਤ੍ਰ ਆਵਾਜ਼ ਦੇ ਪ੍ਰਤੀਨਿਧ ਹੋਣ ਦੀ ਥਾਂ ਭਾਵਾਂ ਦੇ ਸਥੂਲ ਪ੍ਰਤੀਨਿਧ ਸਨ। ਕੈਲੇਫੋਰਨੀਆ, ਸਕਾਟਲੈਂਡ, ਮਿਸਰ ਤੇ ਚੀਨ ਵਿਚ ਅਜ ਵੀ ਇਸ ਚਿਤ੍ਰ ਲਿੱਪੀ ਦੇ ਕਈ ਤਰ੍ਹਾਂ ਦੇ ਕੁਝ ਯਾਦਗਾਰੀ ਨਿਸ਼ਾਨ ਮਿਲਦੇ ਹਨ।

ਇਸੇ ਚਿਤ੍ਰ-ਲਿੱਪੀ ਦਾ ਸੁਧਰਿਆ ਤੇ ਸੰਖਿਪਤ ਹੋਇਆ ਰੂਪ ਭਾਵ ਲਿੱਪੀ (Ideographic script) ਸੀ। ਚਿਤਰਾਂ ਤੋਂ ਹੌਲੀ ਹੌਲੀ ਵਖੋ ਵਖ ਭਾਵਾਂ ਲਈ ਵੱਖ ਵੱਖ ਚਿੰਨ੍ਹ ਨੀਅਤ ਹੋ ਗਏ ਸਨ, ਜੋ ਧੁਨੀਆਂ ਦੀ ਥਾਂ ਚਿਤ੍ਰ-ਲਿੱਪੀ ਵਾਂਗ ਭਾਵਾਂ ਜਾਂ ਖਿਆਲਾਂ ਦੇ ਹੀ ਪ੍ਰਤੀਨਿਧ ਸਨ। ਇਸ ਵਿਚ ਘਾਟੇ ਇਹ ਸਨ ਕਿ ਚਿੰਨ੍ਹ ਤਾਂ ਖਾਸ ਗਿਣਤੀ ਹੀ ਨਿਸ਼ਚਤ ਤਕ ਹੋ ਗਏ ਸਨ ਪਰ ਭਾਵਾਂ ਨੂੰ ਇਕੋ ਘੇਰੇ ਵਿਚ ਨਹੀਂ ਸੀ ਵਲਿਆ ਜਾ ਸਕਦਾ। ਮਿਸਾਲ ਲਈ ਸੂਰਜ ਦੇ ਚਿਤ੍ਰ ਤੋਂ ਬਣਿਆ ਚਿੰਨ੍ਹ ਤਾਂ ਇਕੋ ਹੀ ਸੀ ਪਰ ਉਸ ਇਕੱਲੇ ਤੋਂ ਹੀ ਰੋਸ਼ਨੀ, ਉਜਾਲਾ, ਚਿੱਟਾ, ਚੜ੍ਹਦਾ ਦਿਨ, ਚਮਕ ਆਦਿ ਕਈ ਭਾਵ ਸਮਝੇ ਸਮਝਾਏ ਜਾਂਦੇ ਸਨ।

ਇਸੇ ਲਈ ਇਨ੍ਹਾਂ ਚਿੰਨ੍ਹਾਂ ਨੂੰ ਬਹੁ-ਧੁਨਕ(Polyphony) ਕਿਹਾ ਗਿਆ ਹੈ, ਕਿਉਂਕਿ ਬਹੁਤੀਆਂ ਆਵਾਜ਼ਾਂ ਲਈ ਇਕੋ ਹੀ ਚਿੰਨ੍ਹ ਚਲਦਾ ਸੀ ਜਿਸ ਤੋਂ ਹਰ ਕੋਈ ਮਰਜ਼ੀ ਅਨੁਸਾਰ ਅਰਥ ਕੱਢ ਸਕਦਾ ਸੀ, ਇਸੇ ਤਰ੍ਹਾਂ ਸਮ-ਧੁਨਕ (Homophony) ਚਿੰਨ੍ਹ ਸਨ, ਜਿਨ੍ਹਾਂ ਦੇ ਇਕੋ ਤਰ੍ਹਾਂ ਦੇ ਉਚਾਰਣ ਤੋਂ ਬਹੁਤੇ ਸ਼ਬਦਾਂ ਦਾ

ਬੋਧ ਹੁੰਦਾ ਸੀ। ਇਨ੍ਹਾਂ ਕਮੀਆਂ ਤੋਂ ਇਲਾਵਾ ਭਾਵ-ਲਿੱਪੀ ਦੇ ਸੁਮੇਰੀ, ਬੇਬਿਲੋਨੀ, ਮਿਸਰੀ, ਹਿੱਤੀ, ਚੀਨੀ ਤੇ ਉਤਰੀ ਅਮਰੀਕਨ ਇਤਿਹਾਸ ਵਿਚ ਕੁਝ ਕੁਝ ਚਿੰਨ੍ਹ ਬਾਕੀ ਮਿਲਦੇ ਹਨ। ਚੀਨੀ ਦੀ ਮੌਜੂਦਾ ਸੰਕੇਤ-ਲਿੱਪੀ ਇਸੇ ਭਾਵ-ਲਿੱਪੀ ਦਾ ਸੰਖਿਪਤ ਕੀਤਾ ਤੇ ਸੁਧਰਿਆ ਰੂਪ ਹੈ। ਇਸ ਲਿੱਪੀ ਵਿਚ ਇਕ ਅਵਾਜ਼ ਲਈ ਇਕ ਇਕ ਅੱਖਰ ਨਹੀਂ, ਸਗੋਂ ਪੂਰੇ ਦਾ ਪੂਰਾ 'ਸ਼ਬਦ' ਮੁਕਰਰ ਹੈ।

ਲਫਜ਼ਾਂ ਵਿਚ ਅੱਖਰਾਂ ਦੀ ਥਾਂ ਵੱਖ ਵੱਖ ਸੰਕੇਤ-ਚਿੰਨ੍ਹ ਹਨ। ਚੀਨੀ, ਚਿਤ੍ਰ ਲਿੱਪੀ ਦੀ ਮੰਜ਼ਲ ਤੋਂ ਅੱਗੇ ਸੰਕੇਤ ਲਿੱਪੀ ਦੀ ਸਟੇਜ ਤੇ ਤਾਂ ਪਹੁੰਚ ਗਏ ਹਨ ਪਰ ਉਹ ਅਜੇ ਤਕ ਧੁਨੀ-ਲਿੱਪੀ ਤਿਆਰ ਨਹੀਂ ਕਰ ਸਕੇ। ਇਸੇ ਘਾਟੇ ਕਰ ਕੇ ਚੀਨੀ ਜ਼ਬਾਨ ਸਿਖਣ ਲਈ ਘਟ ਤੋਂ ਘਟ ਪੰਜ ਛੇ ਸੌ 'ਸ਼ਬਦ-ਸੰਕੇਤ' ਯਾਦ ਕਰਨਾ ਪੈਂਦਾ ਹੈ ਜਦੋਂ ਕਿ ਹੋਰਾਂ ਜ਼ਬਾਨਾਂ ਦੇ 20-30 ਅੱਖਰ ਸਿਖਣ ਨਾਲ ਹੀ ਸਾਰਾ ਕੰਮ ਸਰ ਜਾਂਦਾ ਹੈ। ਇਸੇ ਲਈ ਚੀਨੀ ਲਿਖਤ ਪੜ੍ਹਨਾ ਲਿਖਣਾ ਔਖਾ ਤੇ ਸਾਲਾਂ ਦਾ ਕੰਮ ਹੈ। ਚੀਨੀ ਲੋਕ ਚੂੰਕਿ ਉਸ ਹਾਲਤ ਵਿਚ ਪੱਕ ਗਏ ਹਨ, ਇਸ ਲਈ ਉਨ੍ਹਾਂ ਨੂੰ ਉਤਨੀ ਔਖ ਪ੍ਰਤੀਤ ਨਹੀ ਹੁੰਦੀ। ਜਾਪਾਨੀਆਂ ਦੀ ਲਿੱਪੀ ਵੀ ਇਸੇ ਤਰ੍ਹਾਂ ਦੀ ਸੀ ਪਰ ਉਨ੍ਹਾਂ ਨੇ ਚੇਤੰਨਤਾ ਤੋਂ ਕੰਮ ਲੈਂਦਿਆਂ ਭਾਵਾਂ ਦੀ ਥਾਂ ਧੁਨੀਆਂ ਦੇ ਕੁਲ 47 ਚਿੰਨ੍ਹ ਬਣਾ ਕੇ ਚੀਨੀਆਂ ਵਾਲੇ ਝੰਜਟ ਤੋਂ ਛੁਟਕਾਰਾ ਪਾ ਲਿਆ ਹੈ।

ਇਸ ਤਰ੍ਹਾਂ ਭਾਵ-ਲਿੱਪੀ ਦੇ ਲਫ਼ਜ਼ੀ ਤਸਵੀਰਾਂ ਦਿਆਂ ਅਕਸਾਂ ਨੂੰ ਛਾਂਟ ਛਾਂਟ ਕੇ ਤੇ ਛੋਟਿਆਂ ਕਰ ਕੇ ਸਾਡੀਆਂ ਧੁਨੀ-ਲਿੱਪੀਆਂ (Phonetic Scripts) ਵਜੂਦ ਵਿਚ ਆਈਆਂ। ਇਹ

ਕੰਮ ਇਕ ਦਿਨ ਵਿਚ ਨਹੀਂ ਹੋਇਆ ਸਗੋਂ ਸਦੀਆਂ ਵਿਚ ਮਨੁੱਖ ਦੀ ਉੱਨਤ ਬੁਧੀ ਨੇ ਇਹ ਸਫਲਤਾ ਪ੍ਰਾਪਤ ਕੀਤੀ। ਮਿਸਰ ਦੀ (Hieroglyphic) ਲਿਖਣ-ਪ੍ਰਣਾਲੀ ਤੇ ਅਰਾਮੀ ਲੋਕਾਂ ਦੀ (Cunieform)) ਕੀਲਾਖਰੀ ਰੀਤੀ ਇਸ ਦੇ ਮੁਢਲੇ ਪੜਾਉ ਸਨ। ਜਿਹਾ ਕਿ ਅਸਾਂ ਉਤੇ ਦੱਸਿਆ ਹੈ ਕਿ ਚਿਤ੍ਰ ਲਿੱਪੀ ਦੀ ਕਲਾ ਦੇ ਜ਼ਮਾਨੇ ਵੱਖ ਵੱਖ ਭਾਵਾਂ ਲਈ ਚਿਤ੍ਰ ਨੀਅਤ ਹੋ ਗਏ ਸਨ ਤੇ ਫੇਰ ਹੌਲੀ ਹੌਲੀ ਵੱਡੇ ਚਿਤਰਾਂ ਦੀ ਥਾਂ ਨਿਕੇ ਚਿਤ੍ਰ-ਸੰਕੇਤਾਂ ਨੇ ਮੱਲ ਲਈ ਤੇ ਇਨ੍ਹਾਂ ਚਿਤ੍ਰ-ਸੰਕੇਤਾਂ ਤੋਂ ਹੀ ਭਾਵ ਲਿਪੀ ਅਤੇ ਫਿਰ ਛਾਂਟ-ਛਟਾਈ ਕਰਕੇ ਅੱਖਰ ਬਣਦੇ ਗਏ ਜੋ ਕਿ ਭਾਵਾਂ ਦੀ ਹੀ ਪ੍ਰਤੀਨਿਧਤਾ ਕਰਨ ਲੱਗੇ। ਕਈ ਲਿਪੀਆਂ ਦੇ ਅੱਖਰਾਂ ਦੇ ਨਾਵਾਂ ਤੋਂ ਵੀ ਇਸੇ ਵਿਕਾਸ-ਪੜਾਅ ਦੀ ਪੁਸ਼ਟੀ ਹੁੰਦੀ ਹੈ। ਮਿਸਾਲ ਲਈ ਅੰਗਰੇਜ਼ੀ ਵਰਣਮਾਲਾ ਦੀ ਏ, ਬੀ, ਸੀ, ਡੀ, ਯੂਨਾਨੀ ਲਿਪੀ ਅਲਫਾ, ਬੈਟਾ, ਗਾਮਾ ਤੇ ਡੇਲਟਾ ਤੋਂ ਬਣੀ ਹੈ। ਅੱਗੋਂ ਯੂਨਾਨੀ ਲਿਪੀ ਦਾ ਨਿਕਾਸ ਸਾਮੀ ਲਿਪੀ ਵਿਚੋਂ ਹੋਇਆ ਹੈ! ਅੱਖਰਾਂ ਦੇ ਇਹ ਨਾਂ ਸਾਮੀ ਸ਼ਬਦਾਂ-ਅਲੇਫ, ਬੇਥ, ਗਿਲੇਲ ਤੇ ਦਾਮੇਥ ਦਾ ਹੀ ਵਟਵਾਂ ਰੂਪ ਹਨ ਤੇ ਸਾਮੀ ਵਿਚ ਇਨ੍ਹਾਂ ਸ਼ਬਦਾਂ ਦਾ ਕ੍ਰਮਵਾਰ ਅਰਥ-ਬੈਲ, ਮਕਾਨ, ਊਠ ਅਤੇ ਕਨਾਤ ਦਾ ਦਰਵਾਜ਼ਾ ਹੈ। ਇਸ ਤੋਂ ਸਾਬਤ ਇਹ ਹੁੰਦਾ ਹੈ ਕਿ ਚਿਤ੍ਰ ਲਿਪੀ ਦੇ ਸਮੇਂ ਇਨ੍ਹਾਂ ਚਿਤ੍ਰਾਂ ਤੋਂ ਖਾਸ ਭਾਵ ਲਿਆ ਜਾਂਦਾ ਸੀ ਤੇ ਫਿਰ ਇਨ੍ਹਾਂ ਦੇ ਹੀ ਭਾਵ ਲਿਪੀ ਵਿਚ ਚਿਤ੍ਰ-ਸੰਕੇਤ ਬਣ ਗਏ। ਹੌਲੀ ਹੌਲੀ ਇਹੋ ਚਿਤ੍ਰ-ਸੰਕੇਤ, ਛੋਟੇ ਹੋ ਕੇ ਅੱਖਰਾਂ ਦਾ ਰੂਪ ਵੀ ਧਾਰਨ ਕਰਦੇ ਗਏ। ਇਨ੍ਹਾਂ ਦੇ ਪੁਰਾਣੇ ਰੂਪ ਵੀ ਇਸ ਗੱਲ ਦਾ ਪ੍ਰਮਾਣ ਹਨ ਕਿ ਉਨ੍ਹਾਂ ਦੀ ਸ਼ਕਲ ਪੁਰਾਣੇ ਸਮੇਂ ਵਿਚ ਇਨ੍ਹਾਂ ਚੀਜ਼ਾਂ ਦੇ ਨਾਲ ਮਿਲਦੀ-ਜੁਲਦੀ ਹੀ ਸੀ। ਜਿਵੇਂ ਇਨ੍ਹਾਂ ਸੰਕੇਤਾਂ ਵਿਚ

ਸੰਖੇਪਤਾ ਆ ਗਈ, ਤਿਵੇਂ ਹੌਲੀ ਹੌਲੀ ਅੱਖਰਾਂ ਦੇ ਨਾ ਵੀ ਨਿਕੇ ਰਹਿ ਗਏ। ਯੂਨਾਨੀ ਅਲਫਾ, ਬੈਟਾ ਅੰਗਰੇਜ਼ੀ ਵਿਚ ਏ, ਬੀ, ਬਣ ਕੇ ਰਹਿ ਗਿਆ ਤੇ ਦੂਜੇ ਪਾਸੇ ਫਾਰਸੀ, ਉਰਦੂ, ਵਿਚ ਅਲਫ, ਬੇ ਆਖਿਆ ਜਾਣ ਲਗਾ। ਅੰਗਰੇਜ਼ੀ ਦਾ ਲਿਪੀ-ਵਾਚਕ ਸ਼ਬਦ ਅਲਫੈਬਿਟ (Alphebet)) ਇਨ੍ਹਾਂ ਦੋਹਾਂ ਮੁਢਲੇ ਅੱਖਰਾਂ ਦੇ ਮੇਲ ਦਾ ਹੀ ਸਿੱਟਾ ਹੈ।

ਭਾਰਤ ਦੀਆਂ ਲਿਪੀਆਂ ਦੇ ਅੱਖਰਾਂ ਦਾ ਵਿਕਾਸ ਵੀ ਇਸੇ ਤਰ੍ਹਾਂ ਦੇ ਸੰਕੇਤ-ਚਿਤਰਾਂ ਤੋਂ ਹੋਇਆ। ਸਾਡੇ ਤਕ ਪਹੁੰਚਦੇ ਹੁਣ ਤਾਂ ਇਹਨਾਂ ਦੇ ਨਾਂ ਵੀ ਸੰਖਿਪਤ ਜੇਹੇ ਰਹਿ ਗਏ ਹਨ, ਇਸ ਲਈ ਅਸੀਂ ਬਿਉਰੇਵਾਰ ਇਸ ਗੱਲ ਦਾ ਲੇਖਾ ਲਾਉਣੋਂ ਅਸਮਰੱਥ ਹਾਂ ਕਿ ਕਿਨ੍ਹਾਂ ਕਿਨ੍ਹਾਂ ਚੀਜ਼ਾਂ ਦੇ ਚਿੰਨ੍ਹਾਂ ਤੋਂ ਇਨ੍ਹਾਂ ਅੱਖਰਾਂ ਦੇ ਆਕਾਰ ਬਣੇ ਤੇ ਕੀ ਕੀ ਉਨ੍ਹਾਂ ਦੇ ਨਾਂ ਸਨ। ਹਾਂ, ਇਹ ਗੱਲ ਤਾਂ ਭਲੀ-ਭਾਂਤ ਸਿਧ ਹੈ ਕਿ ਲੀਕਾਂ ਖਿਚਣ ਦੇ ਕਿੱਤੇ ਤੋਂ ਹੀ ਹਜ਼ਾਰਾਂ ਵਰ੍ਹਿਆ ਵਿਚ ਹੌਲੀ ਹੌਲੀ ਲਿੱਪੀਆਂ ਯਾ ਵਰਣਮਾਲਾਵਾਂ ਦਾ ਵਿਕਾਸ ਹੋਇਆ। ਅੰਦਾਜ਼ਾ ਹੈ ਅਜ ਤੋਂ ਚਾਰ ਹਜ਼ਾਰ ਵਰ੍ਹੇ ਪਹਿਲਾਂ ਇਨ੍ਹਾਂ ਲਿਪੀਆਂ ਦਾ ਜਨਮ ਨਹੀਂ ਸੀ ਹੋਇਆ, ਗੰਢ ਲਿਪੀ, ਚਿਤ੍ਰ ਲਿਪੀ ਯਾ ਅਜੇਹੇ ਹੋਰ ਸਾਧਨਾਂ ਰਾਹੀਂ ਹੀ ਮਨੁੱਖ ਆਪਣਾ ਗੁਜ਼ਾਰਾ ਤੋਰਦਾ ਚਲਿਆ ਆ ਰਿਹਾ ਸੀ। ਜੈਸਾ ਕਿ ਸਾਨੂੰ ਬਹੁਤ ਪ੍ਰਾਚੀਨ ਸ਼ਿਲਾਲੇਖਾਂ ਵਿੱਚ ਅੰਕਿਤ ਚਿੰਨ੍ਹਾਂ ਤੋਂ ਕੁਝ ਕੁਝ ਅਨੁਮਾਨ ਲਗਦਾ ਹੈ।

# ਸੰਸਾਰ ਦੀਆਂ ਲਿਪੀਆਂ

ਪ੍ਰੋ ਪੇਟਰੀ ਦਾ ਮਤ ਹੈ ਕਿ ਮਿਸਰੀ, ਯੂਨਾਨੀ, ਫਿਨੀਸ਼ੀ, ਏਸ਼ਿਆਈ ਤੇ ਸਾਮੀ ਆਦਿ ਸਭੇ ਲਿੱਪੀਆਂ, ਭੂ-ਮੱਧ ਸਾਗਰ ਦੇ ਆਸ ਪਾਸ ਰਹਿਣ ਵਾਲੇ ਵਪਾਰੀਆਂ ਤੋਂ ਚਲੀਆਂ, ਹੋਰ ਪੱਛਮੀ ਵਿਦਵਾਨ ਇਸ ਗੱਲ ਨਾਲ ਸੰਮਤੀ ਨਹੀ ਰਖਦੇ। ਆਮ ਪ੍ਰਮਾਣੀਕ ਮਤ ਇਹ ਹੈ ਕਿ ਫਿਨੀਸ਼ੀਅਨ ਲੋਕ ਜੋ ਕਿ ਰੂਮ ਸਾਗਰ ਕੰਢੇ ਏਸ਼ਿਆਈ ਕੋਚਕ ਦੇ ਵਾਸੀ ਸਨ, ਪੁਰਾਣੇ ਸੌਦਾਗਰ ਸਨ ਤੇ ਇਨ੍ਹਾਂ ਦਾ ਦੇਸ਼ਾਂ ਬਿਦੇਸ਼ਾਂ ਨਾਲ ਵਪਾਰ ਚਲਦਾ ਸੀ। ਇਨ੍ਹਾਂ ਨੇ ਵਪਾਰੀ ਲੋੜਾਂ ਲਈ (950 ਈ. ਪੂ) ਲਿਖਤ ਪੜ੍ਹਤ ਦਾ ਕੰਮ ਤੋਰਿਆ ਤੇ ਤਮਾਮ ਲਿਪੀਆਂ ਇਨ੍ਹਾਂ ਦੀ ਲਿਖਾਈ ਤੋਂ ਹੀ ਪ੍ਰਚਲਤ ਹੋਈਆਂ। ਕਈਆਂ ਦੇ ਖਿਆਲ ਵਿਚ ਇਹ ਲੋਕ ਸਾਮੀ ਨਸਲ ਦੇ ਸਨ, ਕਈ ਇਨ੍ਹਾਂ ਨੂੰ 'ਹਾਮੀ' ਨਸਲ ਦੇ ਦਸਦੇ ਹਨ।

ਸਾਮੀ ਲਿੱਪੀ ਦੀਆਂ ਤਿੰਨ ਵੱਡੀਆਂ ਸ਼ਾਖਾਂ ਮੰਨੀਆਂ ਜਾਂਦੀਆਂ ਹਨ। ਉਤਰੀ ਸਾਮੀ, ਅਰਥਾਤ ਫਿਨੀਸ਼ੀ, ਅਰਾਮੀ ਤੇ ਸਾਬੀ ਜਾਂ ਦੱਖਣੀ ਸਾਮੀ। ਫਿਨੀਸ਼ੀ ਤੋਂ ਯੂਨਾਨੀ ਤੇ ਅਗੋਂ ਹੋਰ ਯੂਰਪੀਨ ਲਿਪੀਆਂ ਉਪਜੀਆਂ, ਅਰਾਮੀ ਤੋਂ ਇਬਰਾਨੀ, ਅਰਬੀ ਤੇ ਸੀਰੀਅਨ ਲਿਪੀ ਜੰਮੀ ਅਤੇ ਸਾਬੀ ਜਾਂ ਦੱਖਣੀ ਸਾਮੀ ਤੋਂ ਬ੍ਰਹਿਮੀ ਤੇ ਅਗੋਂ ਬਾਕੀ ਭਾਰਤੀ ਲਿਪੀਆਂ ਦਾ ਨਿਕਾਸ ਹੋਇਆ। X ਦਸਿਆ ਜਾਂਦਾ ਹੈ ਕਿ ਅਰਬ ਦੀ ਸਾਬੀ ਕੌਮ

X ਹਿੰਦੀ ਵਿਸ਼ਵ ਭਾਰਤੀ, (ਭਾਗ ਪਹਿਲਾ) ਪੰ. 347-49

ਮਸ਼ਹੂਰ ਵਪਾਰੀ ਕੌਮ ਸੀ ਜੋ ਹਿੰਦ ਦੇ ਪੱਛਮੀ ਕੰਢਿਆਂ ਉਤੇ (850 ਈ ਪੂ) ਵਪਾਰ ਲਈ ਆਇਆ ਜਾਇਆ ਕਰਦੀ ਸੀ। ਟੇਲਰ ਦੇ ਕਥਨ ਅਨੁਸਾਰ ਇਨ੍ਹਾਂ ਲੋਕਾਂ ਹੀ ਦੱਖਣੀ ਸਾਮੀ ਲਿੱਪੀ ਹਿੰਦ ਲਿਆਂਦੀ, ਜਿਸ ਤੋਂ ਬ੍ਰਹਮੀ ਦਾ ਜਨਮ ਹੋਇਆ।* ਪਰੰਤੂ ਸਾਡੇ ਭਾਰਤੀ ਵਿਦਵਾਨ ਇਸ ਮਤ ਨੂੰ ਪਰਵਾਨ ਨਹੀਂ ਕਰਦੇ।

ਇਹ ਮੂਲ ਸਾਮੀ ਲਿਪੀ ਦੇ, ਜੋ ਕਿ ਪੁਰਾਣੇ ਮਿਸਰ ਦੀ ਕਾਢ ਦੱਸੀ ਜਾਂਦੀ ਹੈ, ਕੁਲ 22 ਅੱਖਰ ਸਨ, ਇਨ੍ਹਾਂ ਵਿਚ ਹੀ ਵੱਖ ਵੱਖ ਦੇਸਾਂ ਵਾਲਿਆਂ ਆਪਣੀਆਂ ਧੁਨੀਆਂ ਅਨੁਸਾਰ ਵਾਧੇ ਘਾਟੇ ਕਰ ਕੇ ਆਪਣੀਆਂ ਵਰਣਮਾਲਾਵਾਂ ਬਣਾਈਆਂ। ਸੰਸਾਰ ਦੀਆਂ ਕੁਝ ਮੁੱਖ ਲਿਪੀਆਂ ਦੇ ਅੱਖਰਾਂ ਦਾ ਵੇਰਵਾ ਇਸ ਪਰਕਾਰ ਹੈ=

1. ਫਿਨੀਸ਼ੀ-22
2. ਇਬਰਾਨੀ-22
3. ਸਾਬੀ-22
4. ਅਰਾਮੀ-29
5. ਅਰਬੀ-28
6. ਯੂਨਾਨੀ-29
7. ਰੋਮਨ-ਪਹਿਲੇ 23 ਸਨ
   15ਵੀਂ ਸਦੀ ਬਾਦ 26 ਹੋਏ
8. ਫਾਰਸੀ-35
9. ਖਰੋਸ਼ਟੀ-20
10. ਬ੍ਰਹਿਮੀ-22
11. ਦੇਵਨਾਗਰੀ-42
12. ਗੁਰਮੁਖੀ-35
13. ਉਰਦੂ-36

ਜਿਸ ਮਤ ਦਾ ਅਸੀ ਉਤੇ ਜ਼ਿਕਰ ਕੀਤਾ ਹੈ ਕਿ ਸਾਰੀਆਂ ਲਿਪੀਆਂ ਦਾ ਨਿਕਾਸ ਇਕੋ ਉਤਰੀ ਸਾਮੀ-ਫਿਨੀਸ਼ੀ ਜਾਂ ਦੱਖਣੀ

---

X ਪ੍ਰੋ. ਜੋਗਿੰਦਰ ਸਿੰਘ-ਪੰਜਾਬੀ ਦੁਨੀਆਂ, ਪਟਿਆਲਾ, ਮਾਰਚ 1953

ਸਾਮੀ-ਸਾਬੀ ਲਿੱਪੀ ਤੋਂ ਹੀ ਹੋਇਆ, ਬਹੁਤਾ ਠੀਕ ਨਹੀਂ ਜਚਦਾ। ਜਿਸ ਤਰ੍ਹਾਂ ਥਾਂ ਥਾਂ ਮਨੁੱਖ ਦੀ ਸਮਾਜਕ ਲੋੜ ਨੇ ਬੋਲੀਆਂ ਉਪਜਾਈਆਂ, ਇਵੇਂ-ਜਿਵੇਂ ਇਸੇ ਸਮਾਜਕ ਸਰਗਰਮੀ ਨੇ ਵੱਖ ਵੱਖ ਦੇਸਾਂ ਦੀਆਂ ਲੋੜਾਂ ਅਨੁਸਾਰ ਲਿਖਣ ਦੇ ਸਾਧਨ ਮੂਹਰੇ ਲਿਆਂਦੇ। ਕਿਸੇ ਸੱਜੇ ਤੋਂ ਖੱਬੇ ਨੂੰ ਲਿਖਾਈ ਕੀਤੀ, ਕਿਸੇ ਖੱਬੇ ਤੋਂ ਸੱਜੇ ਵਲ ਨੂੰ ਲਿਖਣਾ ਅਰੰਭਿਆ। ਸਾਮੀ ਲਿੱਪੀਆਂ ਸੱਜੇ ਤੋਂ ਖੱਬ ਨੂੰ ਚਲਦੀਆਂ ਹਨ ਤੇ ਯੂਰਪੀਨ ਤੇ ਭਾਰਤੀ ਲਿੱਪੀਆਂ ਦੀ ਚਾਲ ਖੱਬਿਓਂ ਸੱਜੇ ਨੂੰ ਹੈ। ਹਿੰਦ ਦੀਆਂ ਦੋ ਐਸੀਆਂ ਲਿੱਪੀਆਂ ਜ਼ਰੂਰ ਹਨ ਜੋ ਸਾਮੀ ਖਾਨਦਾਨ ਨਾਲ ਸਬੰਧਤ ਹੋਣ ਕਰ ਕੇ ਸੱਜਿਓਂ ਖੱਬੇ ਨੂੰ ਚਲਦੀਆਂ ਹਨ, ਉਹ ਹਨ ਖਰੋਸ਼ਟੀ ਤ ਉਰਦੂ। ਖਰੋਸ਼ਟੀ ਢਾਈ ਹਜ਼ਾਰ ਵਰ੍ਹੇ ਪੁਰਾਣੀ ਲਿੱਪੀ ਹੈ ਸੀ ਤੇ ਉਰਦੂ ਨਵੇਂ ਜ਼ਮਾਨੇ ਦੀ। ਇਸੇ ਤਰ੍ਹਾਂ ਕਈ ਲਿੱਪੀਆਂ ਉਤੋਂ ਹੇਠ ਨੂੰ ਚਲਦੀਆਂ ਹਨ। ਜੇ ਸਾਰੀਆਂ ਲਿੱਪੀਆਂ ਦਾ ਨਿਕਾਸ ਇਕੋ ਥਾਂ ਤੋਂ ਹੋਇਆ ਮੰਨਿਆ ਜਾਵੇ ਤਾਂ ਘਟ ਤੋਂ ਘਟ ਉਨ੍ਹਾਂ ਦੀ ਦਿਸ਼ਾ-ਚਾਲ ਵਿਚ ਤਾਂ ਇਕ ਤਰ੍ਹਾਂ ਦੀ ਸਮਾਨਤਾ ਹੋਣਾ ਜ਼ਰੂਰੀ ਸੀ।

ਇਸੇ ਤਰ੍ਹਾਂ ਰੂਪ-ਭੇਦ ਤੇ ਅੱਖਰ-ਗਿਣਤੀ ਭੇਦ ਵੀ ਇਸ ਗੱਲ ਨੂੰ ਜ਼ਾਹਰ ਕਰਦਾ ਹੈ ਕਿ ਭਿੰਨ ਭਿੰਨ ਮਨੁਖੀ ਸਮਾਜ ਨੇ ਆਪਣੀ ਬੁੱਧੀ ਤੇ ਲੋੜ ਅਨੁਸਾਰ ਇਨ੍ਹਾਂ ਦੀ ਰੂਪ ਰੇਖਾ ਉਲੀਕੀ। ਚੀਨ ਵਰਗੇ ਦੇਸ ਦੀ ਲਿੱਪੀ ਇਕ ਪੜਾਉ ਪਿਛੇ ਹੀ ਖੜੋ ਗਈ। ਜੇ ਫਿਨੀਸ਼ੀ ਲਿੱਪੀ ਤੋਂ ਹੀ ਸਾਰੇ ਦੇਸ ਪ੍ਰਭਾਵਤ ਹੋ ਕੇ ਲਿੱਪੀਆਂ ਰਚਦੇ ਤਾਂ ਇਤਨਾ ਵੱਡਾ ਅੰਤਰ ਨਹੀਂ ਸੀ ਪੈ ਸਕਦਾ। ਨਾਲੇ ਆਵਾਜਾਈ ਦੇ ਸਾਧਨ ਬੜੇ ਸਾਧਾਰਣ ਤੇ ਅਧੂਰੇ ਹੋਣ ਕਾਰਨ

ਕਿਸੇ ਵੀ ਚੀਜ਼ ਦਾ ਉਸ ਸਮੇਂ ਸੰਸਾਰ-ਵਿਆਪੀ ਹੋ ਜਾਣਾ ਸੰਭਵ ਨਹੀਂ ਸੀ। ਹਾਂ, ਇਹ ਗੱਲ ਮੰਨਣੋਂ ਦਰੇਗ ਨਹੀਂ ਕਿ ਯੂਰਪ ਦੀਆਂ ਯੂਨਾਨੀ ਤੇ ਰੋਮਨ ਆਦਿ ਲਿਪੀਆਂ ਫਿਨੀਸ਼ੀ ਲਿਪੀ ਤੋਂ ਹੀ ਵਿਕਸੀਆਂ। ਰਾਜ-ਬਲ ਦੇ ਸਦਕੇ ਰੋਮਨ ਲਿਪੀ ਤਾਂ ਯੂਰਪ ਤੇ ਅਮਰੀਕਾ ਤੋਂ ਇਲਾਵਾ ਹਿੰਦ-ਚੀਨੀ, ਸਿਆਮ, ਇੰਡੋਨੇਸ਼ੀਆ, ਬਰਮਾ, ਲੰਕਾ, ਫਿਲਪਾਇਨ ਆਦਿ ਵਿਚ ਵੀ ਵਰਤੀ ਜਾ ਰਹੀ ਹੈ। ਟਰਕੀ ਵਿਚ ਕਮਾਲ ਪਾਸ਼ਾ ਨੇ ਅਰਬੀ ਦੀ ਥਾਂ ਰੋਮਨ ਤੋਂ ਹੀ ਸੋਧ ਕੇ 27 ਅੱਖਰਾਂ ਦੀ ਨਵੀਂ ਤੁਰਕੀ ਲਿਪੀ ਚਾਲੂ ਕੀਤੀ। ਅਜ ਰੋਮਨ ਲਿਪੀ ਦਾ ਥਾਂ ਥਾਂ ਬੋਲ-ਬਾਲਾ ਹੈ, ਉਸ ਦੀ ਵਡਿਆਈ ਨੂੰ ਹੋਰ ਕੋਈ ਲਿਪੀ ਨਹੀ ਪਹੁੰਚਦੀ, ਜਿਵੇਂ ਅੰਗਰੇਜ਼ੀ ਭਾਸ਼ਾ ਨੂੰ। ਇਹ ਸਭ ਰਾਜ ਦੀਆਂ ਬਰਕਤਾਂ ਸਨ।

ਵਿਆਪਕਤਾ ਦੇ ਲਿਹਾਜ਼ ਨਾਲ ਰੋਮਨ ਤੋਂ ਉਤਰ ਕੇ ਸਾਮੀ ਖਾਨਦਾਨ ਦੀਆਂ ਲਿੱਪੀਆਂ ਹਨ। ਇਨ੍ਹਾਂ ਵਿਚੋਂ ਅਰਾਮੀ, ਅਰਬੀ, ਈਰਾਨੀ ਆਦਿ ਸ਼ਿਰੋਮਣੀ ਹਨ। ਅਰਾਮੀ, ਸੀਰੀਆ, (ਮੈਸੋਪੁਟਾਮੀਆ) ਦੀ ਲਿੱਪੀ ਸੀ। ਈਰਾਨ ਵਿਚ ਪਹਿਲਾਂ ਕੀਲਾਖਰੀ (Cunieform) ਦੀ ਵਰਤੋਂ ਸੀ। ਯੂਨਾਨੀ ਵਿਜਈ ਸਿਕੰਦਰ ਦੇ ਹਮਲੇ ਤੋਂ (328 ਈ. ਪੂ.) ਬਾਦ ਉਥੇ ਅਰਾਮੀ ਲਿੱਪੀ ਚਲੀ। ਫਿਰ ਪਹਿਲਵੀ ਦੀ ਵਰਤੋਂ ਵੀ ਹੁੰਦੀ ਰਹੀ। ਸੱਤਵੀਂ ਸਦੀ ਵਿਚ ਜਦੋਂ ਅਰਬੀ ਲੋਕਾਂ ਈਰਾਨ ਕਾਬੂ ਕੀਤਾ ਤਾਂ ਉਥੇ ਪਹਿਲਵੀ ਦੇ 24 ਅੱਖਰਾਂ ਵਿਚ ਅਰਬੀ ਦੇ ਅੱਠ ਅੱਖਰ (ਉਰਦੂ ਨਾਂ-ਸੇ, ਹੇ, ਸੁਆਦ, ਜ਼ੁਆਦ, ਤੋਇ, ਜ਼ੋਇ ਐਨ ਤੇ ਕਾਫ) ਹੋਰ ਸ਼ਾਮਲ ਕਰ ਕੇ ਕੁਲ 32 ਫਾਰਸੀ ਅੱਖਰ ਬਣਾ ਲਏ ਗਏ।

ਇਸ ਫਾਰਸੀ ਲਿੱਪੀ ਵਿਚ ਉਰਦੂ ਲਿਖਤ ਚਾਲੂ ਹੋਣ ਸਮੇ

ਟ, ੜੇ, ਡਾਲ ਆਦਿ ਹੋਰ ਵਧਾਏ ਗਏ, ਕਿਉਂਕਿ ਇਹ ਅਵਾਜ਼ਾਂ ਹੀ ਫਾਰਸੀ ਵਿਚ ਨਹੀਂ ਸਨ। ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਕਿਵੇਂ ਇਕੋ ਲਿੱਪੀ ਆਪਣੇ ਮਜ਼੍ਹਬੀ, ਤਹਿਜ਼ੀਬੀ ਯਾ ਰਾਜਸੀ ਜ਼ੋਰ ਦੇ ਆਸਰੇ ਬਿਗਾਨੇ ਪਰਿਵਾਰ ਦੀਆਂ ਬੋਲੀਆਂ ਨੂੰ ਵੀ ਆਪਣੀ ਝੋਲੀ ਪਾਈ ਜਾਂਦੀ ਹੈ। ਫਾਰਸੀ ਜਾਂ ਉਰਦੂ ਹਿੰਦੁਸਤਾਨੀ-ਆਰੀਆ ਘਰਾਣੇ ਦੀਆਂ ਬੋਲੀਆਂ ਹਨ ਪਰ ਇਨ੍ਹਾਂ ਦਾ ਲਿਬਾਸ (ਲਿਪੀ) ਸਾਮੀ ਖਾਨਦਾਨ ਵਾਲਾ ਹੈ। ਇਸ ਲਿਬਾਸ ਨੇ ਇਨ੍ਹਾਂ ਨੂੰ ਇਤਨਾ ਪ੍ਰਭਾਵਤ ਕੀਤਾ ਹੈ ਕਿ ਫਾਰਸੀ ਵਿਚ 70 ਫੀਸਦੀ ਅਰਬੀ ਸ਼ਬਦ ਆ ਧਸੇ। ਇਹੋ ਹਾਲ ਉਰਦੂ ਦਾ ਹੈ, ਇਸ ਵਿਚ 50 ਫੀਸਦੀ ਅਰਬੀ, ਫਾਰਸੀ ਸ਼ਬਦਾਵਲੀ ਦਾ ਜ਼ੋਰ ਹੈ। ਵੈਸੇ ਇਹ ਜ਼ਬਾਨ ਹਿੰਦੁਸਤਾਨ ਦੀ ਹੈ। ਇਸ ਇਕੋ ਮਿਸਾਲ ਤੋਂ ਇਹ ਲੱਖਣ ਲਾਉਣਾ ਔਖਾ ਨਹੀਂ ਕਿ ਕਿਵੇਂ ਇਕ ਲਿੱਪੀ ਦੂਜੇ ਬੰਸ ਦੀ ਬੋਲੀ ਉਤੇ ਭਾਰੂ ਹੋ ਕੇ ਉਸ ਦੀ ਕਾਇਆ ਪਲਟ ਛਡਦੀ ਹੈ। ਇਸ ਅਰਬੀ ਫਾਰਸੀ ਲਿੱਪੀ ਦੇ ਪਿਛੇ ਭਾਵੇਂ ਮਜ਼੍ਹਬੀ ਪ੍ਰਭਾਵ ਦਾ ਬਹੁਤ ਹੱਥ ਹੈ ਪਰ ਇਹ ਗੱਲ ਤਾਂ ਮੰਨਣੀ ਪਵੇਗੀ ਕਿ ਲਿੱਪੀ ਨੇ ਵੀ ਕਾਫੀ ਰੋਲ ਅਦਾ ਕੀਤਾ ਹੈ। ਰਾਜਸੀ ਪ੍ਰਭਾਵ ਸਦਕੇ ਜਗਤ ਉਤੇ ਛਾਈ ਰੋਮਨ ਲਿੱਪੀ ਦਾ ਅਸੀਂ ਪਹਿਲਾਂ ਜ਼ਿਕਰ ਕਰ ਚੁਕੇ ਹਾਂ।

ਤੀਜੀ ਥਾਂ ਬ੍ਰਹਿਮੀ ਖਾਨਦਾਨ ਦੀਆਂ ਲਿੱਪੀਆਂ ਹਨ, ਜੋ ਰਿਸ਼ੀਆਂ ਭਗਤਾਂ ਦੇ ਦੇਸ ਹਿੰਦੁਸਤਾਨ ਵਿਚ ਅੱਡੋ ਅੱਡ ਰੂਪਾਂ ਅੰਦਰ ਵਿਗਸੀਆਂ ਮਿਲਦੀਆਂ ਹਨ।

# ਹਿੰਦੁਸਤਾਨੀ ਲਿੱਪੀਆਂ

ਹਿੰਦੁਸਤਾਨ ਵਿੱਚ ਲਿਖਣ ਦੇ ਸਾਧਨਾਂ ਯਾ ਲਿੱਪੀ ਦਾ ਹੁਨਰ ਕਦੋਂ ਪ੍ਰਚਲਤ ਹੋਇਆ, ਇਸ ਬਾਰੇ ਨਿਸ਼ਚਤ ਮਿਤੀ ਤਾਂ ਕੋਈ ਨਹੀਂ ਦੱਸੀ ਜਾ ਸਕਦੀ ਪਰ ਇਹ ਗੱਲ ਪਰਤੱਖ ਹੈ ਕਿ ਭਾਰਤ-ਵਾਸੀ ਤਿੰਨ ਹਜ਼ਾਰ ਵਰ੍ਹੇ ਤੋਂ ਲਿਖਣ ਵਿੱਚ ਮਾਹਰ ਜ਼ਰੂਰ ਚਲੇ ਆ ਰਹੇ ਹਨ। ਵਿਦਵਾਨਾਂ ਦਾ ਅਨੁਮਾਨ ਹੈ ਕਿ ਵੇਦਕ ਰਚਨਾ 2500 ਈ. ਪੂਰਬ ਤੋਂ 1200 ਈ. ਪੂਰਬ ਤੱਕ ਹੁੰਦੀ ਰਹੀ ਤੇ ਫਿਰ ਇਨ੍ਹਾਂ ਨੂੰ ਵੇਦ ਵਿਆਸ ਵਰਗੇ ਰਿਸ਼ੀ ਨੇ ਲਿੱਪੀ-ਬੱਧ ਕਰ ਕੇ 'ਸੰਹਿਤਾ' ਯਾ ਗ੍ਰੰਥ ਰੂਪ ਵਿੱਚ ਸੰਪਾਦਨ ਕੀਤਾ। ਪ੍ਰਾਚੀਨਤਾ ਵਿਚ ਵੇਦਕ ਰਚਨਾ ਨਾਲ ਸੰਸਾਰ ਦਾ ਕੋਈ ਵੀ ਸਾਹਿਤ ਟਾਕਰਾ ਨਹੀਂ ਲੈ ਸਕਦਾ। ਇਹ ਇਸ ਗੱਲ ਦਾ ਪੱਕਾ ਸਬੂਤ ਹੈ ਕਿ ਈਸਵੀ ਸਦੀ ਤੋਂ ਇਕ ਹਜ਼ਾਰ ਵਰ੍ਹਾ ਪਹਿਲਾਂ ਵੇਦਕ ਸਾਹਿਤ ਨੂੰ ਕਲਮਬੰਦ ਕਰਨ ਵਾਲੇ ਲੋਕ, ਲਿੱਪੀ ਦੇ ਹੁਨਰ ਵਿਚ ਚੰਗੀ ਤਰ੍ਹਾਂ ਮਾਹਰ ਸਨ। ਵੇਦ ਸੰਪਾਦਿਤ ਨਹੀਂ ਸੀ ਹੋ ਸਕਦੇ ਜੇ ਲਿੱਪੀ ਨਾ ਹੁੰਦੀ। X ਛਾਂਦੋਗਯ ਉਪਨਿਸ਼ਧ ਵਿੱਚ ਵੀ 'ਅਖਛਰ' ਸ਼ਬਦ ਵਰਤਿਆ ਮਿਲਦਾ ਹੈ। ਪਾਣਿਨੀ (500 ਈ. ਪੂ.) ਜਿਸ ਦਾ ਸਮਾਂ ਕਈ ਵਿਦਵਾਨ ਮਹਾਤਮਾ ਬੁੱਧ ਤੋਂ ਵੀ ਪਹਿਲਾਂ ਮੰਨਦੇ ਹਨ, ਉਸ ਨੇ ਵੀ ਆਪਣੇ ਵਿਆਕਰਣ 'ਅਸ਼ਟਾਧਿਆਈ' ਵਿਚ 'ਲਿਬਿ' (ਲਿੱਪੀ) ਤੇ ਲਿਪਿਕਰ

---

X ਇੰਡੋ ਆਰੀਅਨ ਐਂਡ ਹਿੰਦੀ - ਡਾ. ਸੁਨੀਤਿ ਕੁਮਾਰ ਚੈਟਰਜੀ, ਪੰ. 48

(ਲੇਖਕ) ਲਫ਼ਜ਼ ਵਰਤੇ ਹਨ। ਨਾਲੇ ਅਜਿਹੀਆਂ ਨੇਮ-ਬੱਧ ਭਾਵ-ਪੂਰਤ ਗੁੱਟ ਰਚਨਾਵਾਂ ਜਿਨ੍ਹਾਂ ਵਿੱਚ ਕਈਆਂ ਦਾ ਖੰਡਨ ਮੰਡਨ ਕਰਨਾ ਹੋਵੇ, ਕਦੀ, ਜ਼ਬਾਨੀ ਕੰਠ-ਸਾਹਿਤ ਦੇ ਆਧਾਰ ਤੇ ਨਹੀਂ ਰਚੀਆਂ ਜਾਂਦੀਆਂ, ਲਿਖਤੀ ਸਾਹਿਤ ਦੀ ਮੌਜੂਦਗੀ ਵਿਚ ਹੀ ਅਜੇਹਾ ਹੋਣਾ ਸੰਭਵ ਸੀ।

ਬੋਧੀ ਗ੍ਰੰਥਾਂ ਵਿੱਚ ਬੋਧੀ ਸਾਧੂਆਂ ਲਈ 'ਅੱਖਰਿਕਾ' ਖੇਡ ਖੇਡਣੀ ਮਨ੍ਹਾ ਕੀਤੀ ਗਈ ਹੈ, ਇਸ ਖੇਡ ਵਿੱਚ ਆਪਣੀ ਪਿੱਠ ਉੱਤੇ ਲਿੱਖਿਆ ਅੱਖਰ ਪੜ੍ਹਨਾ ਪੈਂਦਾ ਸੀ।

ਸਕੰਦਰ ਦੇ ਹਮਲੇ ਨਾਲ ਆਇਆ ਯੂਨਾਨੀ ਸੈਨਾਪਤੀ ਨਿਆਰਕਸ (325 ਈ. ਪੂਰਬ) ਲਿਖਦਾ ਹੈ ਕਿ ਹਿੰਦੁਸਤਾਨ ਅੰਦਰ ਲਿਖਣ ਲਈ ਡਾਢਾ ਬਾਰੀਕ ਕਪੜਾ ਵਰਤਿਆ ਜਾਂਦਾ ਹੈ।

ਚੰਦਰ ਗੁਪਤ ਦੇ ਦਰਬਾਰ ਵਿੱਚ ਸੀਰੀਆ ਦੇ ਬਾਦਸ਼ਾਹ ਦਾ ਆਇਆ ਰਾਜਦੂਤ ਮੈਗਸਥਨੀਜ਼ (306 ਈ. ਪੂ.) ਲਿਖਦਾ ਹੈ ਕਿ ਸੜਕਾਂ ਉਤੇ ਦਸ ਦਸ ਸਟੇਡੀਏ (ਇਕ ਮਾਪ) ਉੱਤੇ ਪੱਥਰ ਲੱਗੇ ਹੋਏ ਹਨ, ਜਿਨ੍ਹਾਂ ਤੋਂ ਸਰਾਵਾਂ ਦੀ ਦੂਰੀ ਦਾ ਪਤਾ ਲਗਦਾ ਹੈ।

ਜੈਨੀਆਂ ਦੀ ਪੁਰਾਣੀ ਕਿਤਾਬ 'ਪਨਪਣ ਸੂਤ੍' ਵਿਚ 18 ਲਿੱਪੀਆਂ ਦੇ ਨਾਂ ਦਿੱਤੇ ਗਏ ਹਨ। ਇਸੇ ਤਰ੍ਹਾਂ 'ਲਲਿਤ ਵਿਸਤਰ' ਨਾਮੀ ਸੰਸਕ੍ਰਿਤ ਪੁਸਤਕ ਜਿਸ ਵਿਚ ਮਹਾਤਮਾ ਬੁੱਧ ਦਾ ਜੀਵਨ ਹੈ, ਬ੍ਰਹਮੀ, ਖਰੋਸ਼ਟੀ, ਨਾਗ ਲਿਪੀ, ਯੱਖਛ ਲਿੱਪੀ, ਗੰਧਰਵ ਲਿੱਪੀ, ਅਸੁਰ, ਹੂਣ ਤੇ ਖੱਸ ਆਦਿ ਲਿੱਪੀਆਂ ਦਾ ਜ਼ਿਕਰ ਕੀਤਾ ਗਿਆ ਹੈ। ਇਸ ਪੁਸਤਕ ਦਾ ਸਹੀ ਰਚਨਾ-ਕਾਲ ਮਿਲਿਆ ਨਹੀਂ, 308 ਈ. ਵਿੱਚ ਇਸ ਦਾ ਚੀਨੀ ਉਲਥਾ

ਹੋਇਆ ਸੀ। 668 ਈ. ਵਿੱਚ ਬਣੇ ਚੀਨੀ ਕੋਸ਼ 'ਫਾ ਯੂਅਨ ਚੁਲਿਨ' ਵਿਚ ਵੀ 'ਲਲਿਤ ਵਿਸਤਰ' ਵਾਲੀ ਲਿੱਪੀ-ਸੂਚੀ ਮਿਲਦੀ ਹੈ।X

ਬ੍ਰਹਿਮੀ ਤੇ ਖਰੋਸ਼ਟੀ ਹਿੰਦੀ ਦੀਆਂ ਦੋ ਪਰਧਾਨ ਲਿੱਪੀਆਂ ਸਨ। 250 ਈ. ਪੂਰਬ ਦੇ ਮਹਾਰਾਜਾ ਅਸ਼ੋਕ ਦੇ ਲਿਖਾਏ ਸ਼ਿਲਾਲੇਖ ਆਮ ਮਿਲਦੇ ਹਨ ਜੋ ਕਿ ਜ਼ਿਆਦਾ ਤਰ ਬ੍ਰਹਿਮੀ ਲਿੱਪੀ ਵਿੱਚ ਹਨ ਤੇ ਦੋ ਲੇਖ ਖਰੋਸ਼ਟੀ ਵਿੱਚ ਹਨ ਜੋ ਕਿ ਸ਼ਹਿਬਾਜ਼ ਗੜ੍ਹੀ ਤੇ ਮਾਨ ਸੇਹਰਾ (ਸੂਬਾ ਸਰਹੱਦ) ਤੋਂ ਮਿਲੇ ਹਨ। ਖਰੋਸ਼ਟੀ ਲਿੱਪੀ ਦਾ ਹਿੰਦ ਵਿਚ ਈਰਾਨੀ ਹਮਲੇ ਸਮੇਂ (558 ਈ. ਪੂ.) ਮੁੱਢ ਬੱਝਾ, ਇਹ ਅਰਾਮੀ ਲਿੱਪੀ ਤੋਂ ਨਿਕਲੀ ਸੀ। ਇਸ ਦਾ ਪ੍ਰਭਾਵ ਪੱਛਮੀ ਪੰਜਾਬ, ਸਰਹੱਦੀ ਸੂਬਾ, ਅਫਗਾਨਸਤਾਨ ਤੇ ਚੀਨੀ ਤੁਰਕਸਤਾਨ ਤਕ ਰਿਹਾ। ਇਸ ਦੇ ਲੇਖ ਤੀਜੀ ਈਸਵੀ ਸਦੀ ਤੱਕ ਦੇ ਮਿਲੇ ਹਨ, ਇਸ ਪਿਛੋਂ ਇਹ ਉਕਾ ਗੁੰਮ ਹੀ ਹੋ ਗਈ। ਦਰਅਸਲ ਇਹ ਬਿਦੇਸੀ ਰਾਜ ਨਾਲ ਆਈ ਸੀ ਤੇ ਜਦੋਂ ਜਰਵਾਣੇ ਹਾਕਮ ਤੁਰ ਗਏ, ਇਸ ਦੀ ਪੁੱਛ ਪ੍ਰਤੀਤ ਨਾ ਰਹੀ, ਬੇਚਾਰੀ ਮਰ ਮਿਟ ਗਈ।*

ਸ਼ਾਇਦ ਇਸ ਸੁਰਗਵਾਸੀ ਬਾਂਝ ਲਿੱਪੀ ਦਾ ਕੋਈ ਥਹੁ-ਖਿੱਤਾ ਹੀ ਨਾ ਮਿਲਦਾ ਜੇ ਪ੍ਰਿੰਸਪ, ਨੌਰਸ ਤੇ ਕਨਿੰਘਮ ਜਿਹੇ ਪੱਛਮੀ ਵਿਦਵਾਨ ਇਸ ਲਈ ਅਣਥੱਕ ਜਤਨ ਨਾ ਕਰਦੇ। ਰੱਬ-ਸਬੱਬੀਂ ਯੂਨਾਨੀ ਤੇ ਕੁਸ਼ਾਨ-ਬੰਸੀ ਰਾਜ ਸਮੇਂ ਦੇ ਕੁਝ ਅਜੇਹੇ ਸਿੱਕੇ ਮਿਲ ਗਏ, ਜਿਨ੍ਹਾਂ ਉਤੋਂ ਯੂਨਾਨੀ ਤੇ ਖਰੋਸ਼ਟੀ ਦੋਹਾਂ ਲਿੱਪੀਆਂ ਵਿੱਚ ਵਿਸ਼ੇਸ਼ਣਾਂ ਸਣੇ ਕੁਝ ਰਾਜਿਆਂ ਦੇ ਨਾਂ ਲਿਖੇ ਹੋਏ ਹਨ। ਯੂਨਾਨੀ ਲਿਖਤ ਪੜ੍ਹਨ ਨਾਲ ਇਹ ਵੀ ਪੜ੍ਹੀ ਗਈ

---

X ਭਾਰਤੀਯ ਪ੍ਰਾਚੀਨ ਲਿਪੀ ਮਾਲਾ, ਪੰ. ਗੌਰੀ ਸ਼ੰਕਰ, ਹੀਰਾ ਚੰਦ ਓਝਾ ਪੰ.4-17

* ਭਾਰਤੀਯ ਪ੍ਰਾਚੀਨ ਲਿਪੀ ਮਾਲਾ, ਪੰ. 35 ਤੇ 97-98

ਤੇ ਵਿਦਵਾਨਾਂ ਇਸ ਦੀ ਪੂਰੀ ਵਰਣਮਾਲਾ ਖੋਜ ਲਈ। ਪਰੰਤੂ ਜੇਹਾ ਕਿ ਅਸਾਂ ਪਹਿਲੇ ਕਿਹਾ ਹੈ ਕਿ ਇਹ ਬਿਦੇਸ਼ੀ ਰਾਜ ਦੀ ਪੈਦਾਵਾਰ ਸੀ, ਬ੍ਰਹਿਮੀ ਜੇਹੀ ਪੂਰਣ ਲਿੱਪੀ ਦੇ ਸਾਹਮਣੇ ਇਸ ਦੀ ਬਹੁਤਾ ਚਿਰ ਦਾਲ ਨਹੀਂ ਸੀ ਗਲ ਸਕਦੀ। ਖਰੋਸ਼ਠ ਦੇ ਅਰਥ ਖੋਤਾ, ਊਠ ਜਾਂ ਖੋਤੇ ਦਾ ਕੀਤਾ ਗਿਆ ਹੈ ਜੋ ਅਟਕਲਪੱਚੂ ਤੋਂ ਵੱਧ ਨਹੀਂ। ਕਈ ਇਸ ਦੇ ਮੋਢੀ ਦਾ ਨਾਂ 'ਖਰੋਸ਼ਠ' ਦੱਸਦੇ ਹਨ, ਕਈਆਂ ਦਾ ਖਿਆਲ ਹੈ ਕਿ ਚੀਨੀ ਤੁਰਕਸਤਾਨ ਵਲ ਦਾ ਇਲਾਕਾ ਜ਼ਿਆਦਾ ਖੱਚਰਾਂ, ਊਠਾਂ ਕਾਰਨ 'ਖਰੋਸ਼ਠ ਦੇਸ' ਆਖਿਆ ਜਾਂਦਾ ਹੋਵੇ। ਪਾਲੀ ਗ੍ਰੰਥਾਂ ਵਿੱਚ ਨਾਂ 'ਖਰੋਠੀ' ਹੀ ਮਿਲਦਾ ਹੈ। ਪਰ ਚੀਨੀ ਤੁਰਕਸਤਾਨ ਵਿਚ ਖਰੋਸ਼ਠ ਇਕ ਦੇਵਤੇ ਦਾ ਨਾਮ ਵੀ ਹੈ। ਇਸ ਤੋਂ ਲਿੱਪੀ ਦਾ ਨਾਮ ਚਲਣਾ ਵਧੇਰੇ ਤਰਕ-ਸੰਗਤ ਜਾਪਦਾ ਹੈ ਤੇ ਸਾਡੇ ਖਿਆਲ ਵਿੱਚ ਇਹੋ ਹੀ ਠੀਕ ਹੈ।

ਗੱਲ ਤਾਂ ਸਿੱਧੀ ਹੈ, ਬ੍ਰਹਿਮਾ ਦੇਵਤਾ ਦੀ ਬਣਾਈ ਲਿੱਪੀ ਦੇ ਸਾਹਮਣੇ ਹਿੰਦੁਸਤਾਨੀ ਇਸ ਨੂੰ 'ਕੁੱਕੜ ਘਾਂਗੜੇ' ਜਾਂ ਤੁਛ ਜੇਹੀ ਲਿਪੀ ਖਿਆਲ ਕਰਦੇ ਸਨ ਜੋ ਕਿ ਛੇ ਸੱਤ ਸੌ ਵਰ੍ਹੇ ਆਪਣਾ ਸਿੱਕਾ ਚਲਾ ਕੇ ਖਤਮ ਹੋਈ। ਬਾਦ ਵਿੱਚ ਇਸ ਦੀ ਥਾਂ ਬ੍ਰਹਿਮੀ ਨੇ ਮੱਲ ਲਈ। ਸਭ ਰਾਜ-ਸੱਤਾ ਦੇ ਕ੍ਰਿਸ਼ਮੇ ਹਨ।

ਬ੍ਰਹਿਮੀ ਬਾਰੇ ਪੱਛਮੀ ਵਿਦਵਾਨ - ਪ੍ਰਿੰਸਪ, ਵਿਲਸਨ, ਮੈਕਸਮੂਲਰ ਤੇ ਸੇਨਾਰਟ ਆਦਿ ਦੀ ਰਾਇ ਹੈ ਕਿ ਇਹ ਫਿਨੀਸ਼ੀ ਲਿਪੀ ਤੋਂ ਜੰਮੀ। ਵਿਲੀਅਮ ਜੋਨਜ਼, ਵੈਬਰ, ਟੇਲਰ, ਬਿਊਲ੍ਹਰ ਆਦਿ ਇਸ ਦੀ ਪੈਦਾਇਸ਼ ਕਿਸੇ ਹੋਰ ਸਾਮੀ ਲਿਪੀ ਦੀ ਸ਼ਾਖ ਜਾਂ ਦੱਖਣੀ ਸਾਮੀ ਤੋਂ ਹੋਈ ਦਸਦੇ ਹਨ। ਡੀਕੇ ਦਾ ਵਿਚਾਰ ਹੈ ਕਿ ਅਸੀਰੀ ਕੀਲਾਖਰੀ ਤੋਂ ਹੀ ਬ੍ਰਹਿਮੀ ਬਣੀ ਪਰ ਜਦੋਂ ਸਾਡੇ ਸਾਹਮਣੇ ਅਜੇਹੇ ਸਬੂਤ ਮੌਜੂਦ ਹਨ ਕਿ ਭਾਰਤ-ਵਾਸੀ ਈਸਵੀ

ਸਦੀ ਤੋਂ ਇੱਕ ਹਜ਼ਾਰ ਵਰ੍ਹਾ ਪਹਿਲਾਂ ਲਿਖਤੀ ਹੁਨਰ ਤੋਂ ਜਾਣੂ ਸਨ ਤਾਂ ਇਨ੍ਹਾਂ ਵਿਦਵਾਨਾਂ ਦੀਆਂ ਖੋਜਾਂ ਨੂੰ ਜ਼ਰਾ ਸੰਭਲ ਕੇ ਵਿਚਾਰਨਾ ਜਾਂ ਅਪਨਾਉਣਾ ਹੋਵੇਗਾ।

ਬ੍ਰਹਿਮੀ ਲਿੱਪੀ ਭਾਰਤ ਦੀ ਜੰਮ ਹੈ, ਇਸ ਦਾ ਸੰਬੰਧ ਕਿਤੇ ਇਸ ਤੋਂ ਵੀ ਪਹਿਲੋਂ ਦੀ ਅਤੀ ਪ੍ਰਾਚੀਨ ਲਿੱਪੀ ਨਾਲ ਹੈ ਤੇ ਇਹ ਹਿੰਦੁਸਤਾਨੀ ਦਿਮਾਗ ਦੀ ਹੀ ਸੁਤੰਤਰ ਕਾਢ ਹੈ। ਇਸ ਮਤੇ ਦੇ ਹਾਮੀ ਐਡਵਰਡ ਥਾਮਸ, ਪ੍ਰੋ. ਡਊਸਨ, ਜਨਰਲ ਕਨਿੰਘਮ ਤੇ ਪੰਡਿਤ ਗੌਰੀ ਸ਼ੰਕਰ ਹੀਰਾ ਚੰਦ ਓਝਾ ਆਦਿ ਵਿਦਵਾਨ ਹਨ।X

ਡਾ. ਡੀ. ਆਰ. ਹੰਟਰ ਨੇ ਹੜੱਪਾ ਤੋਂ ਮੋਹਿਜੋ ਦੜੋ ਦੇ ਥੇਹਾਂ ਵਿਚੋਂ ਮਿਲੀਆਂ ਪੁਰਾਣੀਆਂ ਮੋਹਰਾਂ, ਸਿੱਕਿਆਂ ਤੇ ਹੋਰ ਚੀਜ਼ਾਂ ਉਤੇ ਪਈ ਲਿਖਤਾਂ ਦੇ ਆਧਾਰ ਤੇ ਉਸ ਜ਼ਮਾਨੇ ਦੀ ਲਿੱਪੀ ਸਬੰਧੀ ਇੱਕ ਖੋਜ-ਭਰੀ ਪੁਸਤਕ ਲਿਖੀ ਹੈ, ਜੋ ਕਿ 1934 ਵਿੱਚ ਲੰਡਨ ਤੋਂ ਛਪੀ, ਇਸ ਦਾ ਨਾਂ ਹੈ, 'The script of Harappa and Mohenjo daro and its Connection with other scripts'। ਇਸ ਵਿੱਚ ਡਾਕਟਰ੍ਹ ਸਾਹਿਬ ਨੇ ਸਿੱਧ ਕੀਤਾ ਹੈ ਕਿ ਇਹ ਸਿੰਧੂ-ਪੰਜਾਬ ਸਭਿਅਤਾ, ਸੁਮੇਰੀ ਸਭਿਅਤਾ ਦੀ ਸਮਕਾਲੀ ਹੈ। ਸੁਮੇਰੀ ਤੋਂ ਮਿਸਰੀ ਸਭਿਅਤਾ ਦੇ ਕਈ ਲਿੱਖਤੀ ਚਿੰਨ੍ਹ ਇਸ ਨਾਲ ਮਿਲਦੇ ਹਨ ਪਰ ਪੂਰੇ ਤੌਰ ਤੇ ਇਹ ਲਿੱਪੀ ਕਿਸੇ ਨਾਲ ਵੀ ਨਹੀਂ ਮਿਲਦੀ, ਬਿਲਕੁਲ ਵੱਖਰੀ ਹਸਤੀ ਰੱਖਦੀ ਹੈ। ਇਹ ਲਿੱਪੀ, ਧੁਨੀ-ਲਿੱਪੀ (Phonetic Script) ਸੀ, ਜੋ ਕਿ 3000 ਈ. ਪੂ. ਤੋਂ ਕਈ ਸਦੀਆਂ ਪਹਿਲਾਂ ਚਿਤ੍ਰ-ਲਿੱਪੀ ਤੇ ਭਾਵ-ਲਿੱਪੀ ਤੋਂ ਵਿਕਸਤ ਹੋਈ ਸੀ। ਇਸੇ ਪੁਰਾਣੀ ਧੁਨੀ-ਲਿੱਪੀ ਤੋਂ ਬ੍ਰਹਿਮੀ, ਸਾਬੀ ਤੇ ਫਿਨੀਸ਼ੀ (ਹਿੰਦੀ ਵਪਾਰੀਆਂ ਦੀ

---

X ਭਾਰਤੀਯ ਪ੍ਰਾਚੀਨ ਲਿਪੀ ਮਾਲਾ, ਪੰਨਾ 27-29

* G.R. Hunter, p 2

ਆਵਾਜਾਈ ਨਾਲ) ਆਦਿ ਲਿੱਪੀਆਂ ਉਪਜੀਆਂ।*

ਸੋ ਜੋ ਬ੍ਰਹਿਮੀ ਦਾ ਫਿਨੀਸ਼ੀ ਆਦਿ ਲਿੱਪੀਆਂ ਨਾਲ ਰਿਸ਼ਤਾ ਜੋੜਦੇ ਹਨ, ਉਹ ਗਲਤ ਨਹੀਂ, ਪਰ ਇਹ ਰਿਸ਼ਤਾ ਹੋਰਵੇਂ ਹੈ। ਉਹ ਇਹ ਕਿ ਸਾਮੀ ਲਿੱਪੀਆਂ ਦਾ ਮੂਲ ਵੀ ਬ੍ਰਹਿਮੀ ਵਾਂਗ ਸਿੰਧੂ-ਪੰਜਾਬ ਸਭਿਅਤਾ ਵੇਲੇ ਦੀ ਇਥੋਂ ਦੀ ਪੁਰਾਣੀ ਲਿੱਪੀ ਨਾਲ ਸਬੰਧਤ ਹੈ। ਡਾ. ਸਾਹਿਬ ਲਿਖਦੇ ਹਨ-

'Indeed the entire Brahmi 'alphabet' is shown to be derived from the script of Mohenjodaro and Harappa. It is also shown that those scholars were not mistaken who connected Brahmi with the South semitic and Pheonician Scripts. Far there is much evidence to show that these also were derived from the script of Harappa and Mohenjodaro (which I have called Proto-Indian). It is thus seen that Proto-Indi an forms, an important link in the history of evolution of the alphabet from pictogrephic writing.'

-G.R. Hunter p.1

ਪ੍ਰੋ. Langdon ਨੇ ਵੀ ਇਸ ਕਿਤਾਬ ਦੇ ਮੁਖਬੰਧ ਵਿੱਚ ਇਹੋ ਰਾਇ ਜ਼ਾਹਰ ਕੀਤੀ ਹੈ ਕਿ 'ਬ੍ਰਹਿਮੀ' ਮੋਹਿੰਜ ਦੜੋ ਵਾਲੀ ਲਿੱਪੀ ਤੋਂ ਪੈਦਾ ਹੋਈ। ਗੱਲ ਸਾਫ ਹੈ ਕਿ ਜੋ ਇਤਨੀ ਉਚੀ ਸਭਿਅਤਾ ਦੇ ਮਾਲਕ ਲੋਕ ਸਨ, ਆਖਰ ਉਹ ਲਿੱਪੀ ਕਲਾ ਤੋਂ ਜਾਣੂ ਹੀ ਸਨ। ਜਦੋਂ ਆਰੀਆ ਨਾਲ ਉਨ੍ਹਾਂ ਦੀ ਮੁੱਠ ਭੇੜ ਹੋਈ ਤਾਂ ਆਰੀਆ ਲੋਕਾਂ ਉਨ੍ਹਾਂ ਦੀ ਪ੍ਰਭੁਤਾ ਨੂੰ ਚੋਟ ਜ਼ਰੂਰ ਤਕੜੀ ਮਾਰੀ ਪਰ ਇਹ ਮਤਲਬ ਨਹੀਂ ਕਿ ਉਨ੍ਹਾਂ ਦੇ ਤਮਾਮ ਹੁਨਰ, ਵਿਦਿਆ ਤੇ ਰਸਮ-ਰਿਵਾਜ ਇਕ ਦਮ ਮਿਟ ਗਏ। ਸਗੋਂ ਬਹੁਤ

ਸਾਰੀਆਂ ਗੱਲਾਂ ਆਰੀਆਂ ਨੇ ਉਨ੍ਹਾਂ ਪਾਸੋਂ ਸਿੱਖੀਆਂ ਅਤੇ ਆਪਣੇ ਆਪ ਨੂੰ ਤਰੱਕੀ ਦੇ ਮੈਦਾਨ ਵਿੱਚ ਅੱਗੇ ਵਧਾਇਆ। ਲਿਖਤ ਦਾ ਹੁਨਰ ਵੀ ਆਰੀਆਂ ਨੇ ਉਨ੍ਹਾਂ ਪੁਰਾਣੇ ਹਿੰਦ-ਵਾਸੀਆਂ ਤੋਂ ਹੀ ਸਿਖਿਆ, ਜੋ ਕਿ ਕਈ ਪੜਾਅ ਲੰਘ ਕੇ ਸਦੀਆਂ ਬਾਦ ਬ੍ਰਹਿਮੀ ਲਿੱਪੀ ਦੀ ਸੂਰਤ ਉਤੇ ਪਹੁੰਚਿਆ। ਇਸ ਵਿਕਾਸ ਵਿੱਚ ਕਿਸੇ ਹੋਰ ਬਾਹਰਲੇ ਅਸਰ ਨੇ ਮਾੜਾ ਮੋਟਾ ਹਿੱਸਾ ਪਾਇਆ ਹੋਵੇ, ਇਸ ਤੋਂ ਇਨਕਾਰੀ ਹੋਣ ਦੀ ਲੋੜ ਨਹੀਂ ਪਰ ਇਹ ਤਾਂ ਪੱਕੀ ਗੱਲ ਹੈ ਕਿ ਹਿੰਦ ਦੀ ਲਿੱਪੀ ਕਲਾ ਕਿਤੋਂ ਬਾਹਰੋਂ ਨਹੀਂ ਆਈ। ਮੋਢੀ ਇਸ ਦੇ ਜ਼ਰੂਰ ਅਣਾਰੀਅਨ ਸਨ ਤੇ ਇਸ ਨੂੰ ਮੁੜ ਆਪਣੇ ਤਰੀਕੇ ਨਾਲ ਪ੍ਰਫੁਲਤ ਤੇ ਪੂਰਨ ਕਰਨ ਵਾਲੇ ਆਰੀਆਂ ਹੀ ਸਨ। ਮਿ. ਟੇਲਰ ਦੇ ਸ਼ਬਦਾਂ ਵਿੱਚ 'ਜੇ ਸਾਮੀ ਲਿੱਪੀ ਮਨੁੱਖੀ ਖੋਪਰੀ ਦੀ ਹੱਡੀ ਦਾ ਢਾਂਚਾ ਹੀ ਹੈ ਤਾਂ ਆਰੀਆ ਲਿੱਪੀ ਇਕ ਜਿਊਂਦੇ ਜਾਗਦੇ ਮਨੁੱਖ ਦਾ ਪੂਰਣ ਅਰੋਗ ਮੁਖੜਾ ਹੈ, ਜਿਸ ਵਿਚ ਦਿਲੀ ਵਲਵਲੇ, ਗੁੱਸੇ ਦੀ ਭੜਕਦੀ ਜੁਆਲਾ ਤੇ ਮਿੱਠੀ ਮੁਸਕਰਾਹਟ ਨੂੰ ਜ਼ਾਹਰ ਕਰਨ ਦੀ ਪੂਰੀ ਸਮਰੱਥਾ ਹੈ।* ਅਜੇਹੀ ਪੂਰਨ ਲਿਪੀ ਦੁਨੀਆਂ ਵਿੱਚ ਸਭ ਤੋਂ ਪਹਿਲਾਂ ਸਾਹਿਤ ਉਪਜਾਉਣ ਵਾਲਿਆਂ ਹਿੰਦੀਆਂ ਹੀ ਰਚੀ।

ਇਹ ਠੀਕ ਹੈ ਕਿ ਬ੍ਰਹਿਮੀ ਦੀਆਂ 500 ਈ. ਪੂਰਬ ਤੋਂ ਪਹਿਲਾਂ ਦੀਆਂ ਲਿਖਤਾਂ ਪਰਾਪਤ ਨਹੀਂ ਪਰ ਲਿਖਤਾਂ ਦੀ ਅਪ੍ਰਾਪਤੀ ਇਸ ਗੱਲ ਦਾ ਸਬੂਤ ਨਹੀਂ ਬਣਾਉਣਾ ਚਾਹੀਦਾ ਕਿ ਹਿੰਦ ਦੇ ਲੋਕ ਇਸ ਤੋਂ ਪਹਿਲਾਂ ਲਿਪੀ ਕਲਾ ਤੋਂ ਹੀ ਅਣਜਾਣ ਸਨ। ਪ੍ਰਾਚੀਨ ਵੇਦਕ ਕਾਲ ਦੇ ਸਾਹਿਤ ਵਿੱਚ ਭਾਂਤ ਭਾਂਤ ਦੀਆਂ ਬੋਲੀਆਂ ਦੇ ਮਿਲਦੇ ਨਮੂਨੇ ਵੀ ਇਸ ਗੱਲ ਦਾ ਪ੍ਰਮਾਣ ਹਨ ਕਿ

X ਹਿੰਦੀ ਵਿਸ਼ਵ ਭਾਰਤੀ, ਪੰ. 483

ਲਿਪੀ ਦੀ ਤਜੌਰੀ ਵਿਚ ਹੀ ਇਨ੍ਹਾਂ ਦੀ ਸੰਭਾਲ ਹੋਈ, ਨਹੀਂ ਤਾਂ ਨਿਤ ਬਦਲਦੀ ਬੋਲੀ ਨੂੰ ਜ਼ਬਾਨੀ ਨਹੀਂ ਸੀ ਸੁਰੱਖਿਅਤ ਰੱਖਿਆ ਜਾ ਸਕਦਾ। ਕਵਿਤਾ ਤਾਂ ਸ਼ਾਇਦ ਜ਼ਬਾਨੀ ਕੰਠ ਕੀਤੀ ਜਾ ਸਕਦੀ ਪਰ ਉਪਨਿਸ਼ਦਾਂ ਜਿਹੇ ਵੱਡੇ ਵੱਡੇ ਪੁਰਾਣੇ ਵਾਰਤਕ ਗ੍ਰੰਥਾਂ ਦਾ ਜ਼ਬਾਨੀ ਰੱਟਾ ਲਾ ਕੇ ਕਾਇਮ ਰੱਖਣਾ ਔਖਾ ਕੰਮ ਸੀ। ਇਸ ਪ੍ਰਾਚੀਨ ਉੱਨਤ ਸਾਹਿਤ ਦੀ ਹੋਂਦ ਕਾਰਨ ਇਹ ਵੀ ਮੰਨਣਾ ਪਵੇਗਾ ਕਿ ਭਾਰਤੀ ਲੋਕ ਚਿਰੰਕਾਲ ਤੋਂ ਲਿੱਪੀ ਕਲਾ ਵਿੱਚ ਨਿਪੁੰਨ ਸਨ ਤੇ ਇਹ ਲਿੱਪੀ ਉਨ੍ਹਾਂ ਨੂੰ ਉਨ੍ਹਾਂ ਵਡਾਰੂਆਂ ਤੋਂ ਵਿਰਸੇ ਵਿੱਚ ਮਿਲੀ ਜੋ ਕਿ ਮੋਹਿੰਜੋ ਦੜੋ ਵਰਗੀ ਉਚੀ ਸਭਿਅਤਾ ਦੇ ਜਨਮ-ਦਾਤਾ ਸਨ।

ਪੁਰਾਣੇ ਲੋਕ ਸੋਨੈ, ਚਾਂਦੀ, ਤਾਂਬੇ ਆਦਿ ਧਾਤਾਂ, ਪੱਥਰਾਂ, ਫੱਟੀਆਂ, ਰੇਸ਼ਮੀ ਕਪੜਿਆਂ, ਚਮੜਿਆਂ ਤੇ ਜ਼ਿਆਦਾਤਰ ਭੋਜ ਪੱਤ੍ਰਾਂ ਯਾ ਤਾੜ-ਪੱਤ੍ਰਾਂ ਤੇ ਲਿਖਿਆ ਕਰਦੇ ਸਨ। ਤਾੜ ਦਾ ਦਰਖਤ, ਦੱਖਣੀ ਹਿੰਦ ਵਿੱਚ ਸਮੁੰਦਰੀ ਕੰਢਿਆਂ ਤੇ ਜ਼ਿਆਦਾ ਹੁੰਦਾ ਹੈ ਤੇ ਇਸ ਤੇ ਪੱਤੇ ਬਹੁਤ ਵੱਡੇ ਵੱਡੇ ਹੁੰਦੇ ਹਨ, ਇਸ ਨੂੰ ਇੰਚ ਤਕ ਚੌੜੀ ਪੱਟੀ ਕੱਢ ਕੇ ਵਰਤਿਆ ਜਾਂਦਾ ਸੀ ਤੇ ਵਰਤਣ ਤੋਂ ਪਹਿਲਾਂ ਸੁੱਕੇ ਪੱਤਿਆਂ ਨੂੰ ਪਾਣੀ ਵਿਚ ਭਿਉਂ ਕੇ, ਸੁਕਾ ਤੇ ਸੰਖ ਜਾਂ ਕਿਸੇ ਹੋਰ ਚਿਕਣੇ ਪੱਥਰ ਨਾਲ ਘੋਟ ਲੀਤਾ ਜਾਂਦਾ ਸੀ। ਇਸ ਉਤੇ ਦੂਜੀ ਸਦੀ ਦੀ ਲਿਖੀ ਇਕ ਪੁਰਾਣੀ ਲਿਖਤ ਮਿਲੀ ਹੈ।

ਭੂਰਜ ਬ੍ਰਿਛ ਹਿਮਾਲੀਆ ਦੇ ਪਹਾੜਾਂ ਵਿੱਚ ਜ਼ਿਆਦਾ ਹੁੰਦਾ ਹੈ। ਇਸੇ ਦੀ ਛਿੱਲ ਨੂੰ ਭੋਜ-ਪੱਤਰ ਕਿਹਾ ਜਾਂਦਾ ਹੈ। ਐਲਬਰੂਨੀ ਨੇ 1030 ਈ. ਵਿੱਚ ਲਿਖਿਆ ਹੈ ਕਿ ਉੱਤਰੀ ਹਿੰਦ ਦੇ ਲੋਕ ਤੂਜ਼ (ਭੋਜ) ਦੀ ਛਿੱਲ ਉਤੇ ਲਿਖਦੇ ਹਨ ਤੇ ਉਹ ਇਸ

ਨੂੰ ਪਹਿਲੇ ਤੇਲ ਨਾਲ ਘੋਟ ਕੇ ਸੋਹਣਾ ਬਣਾ ਲੈਂਦੇ ਹਨ। ਭੋਜ-ਪੱਤ੍ਰ ਉਤੇ ਲਿਖੀਆਂ ਪੁਸਤਕਾਂ ਜ਼ਿਆਦਾ ਕਸ਼ਮੀਰ ਵਿਚੋਂ ਮਿਲੀਆਂ ਹਨ। ਸਭ ਤੋਂ ਪੁਰਾਣਾ ਖਰੋਸ਼ਠੀ ਲਿੱਪੀ ਵਿੱਚ ਭੋਜ-ਪੱਤਰ ਉਤੇ ਲਿਖਿਆ ਬੋਧੀ ਪੁਸਤਕ, 'ਧੰਮ ਪਦ' ਦਾ ਕੁਝ ਹਿੱਸਾ ਹੈ, ਇਹ ਖੁਤਾਨ ਤੋਂ ਮਿਲਿਆ ਸੀ, ਜੋ ਸਤੂਪ ਦੇ ਪੱਥਰ ਹੇਠ ਰਹਿਣ ਕਰਕੇ ਬਚਿਆ ਰਿਹਾ। ਇਸ ਦਾ ਲਿਖਣ-ਕਾਲ ਦੂਜੀ ਜਾਂ ਤੀਜੀ ਸਦੀ ਅਨੁਮਾਨਿਆ ਗਿਆ ਹੈ। ਪੰਜਾਬ ਸਟੇਟ ਆਰਕਾਇਵਜ਼ ਪਟਿਆਲਾ ਵਿਚ ਵੀ ਕੁਝ ਭੋਜ-ਪੱਤ੍ਰ ਲਿਖਤਾਂ ਮੌਜੂਦ ਹਨ।

ਇਹ ਤਾਂ ਇਤਿਹਾਸ ਤੋਂ ਭਲੀ-ਭਾਂਤ ਪਰਗਟ ਹੈ ਕਿ 105 ਈ. ਵਿੱਚ ਪਹਿਲਾਂ ਚੀਨ ਵਾਲਿਆਂ ਕਾਗਜ਼ ਬਣਾਇਆ। ਹਿੰਦੁਸਤਾਨੀ ਤਾਂ ਲਿਖਣ ਲਈ ਬਾਰੀਕ ਕੱਪੜਾ ਹੀ ਵਰਤਦੇ ਸਨ ਜੇਹਾ ਕਿ ਯੂਨਾਨੀ ਸੈਨਾਪਤੀ ਨਿਆਰਕਸ ਨੇ (325 ਈ.ਪੂ.) ਲਿਖਿਆ ਹੈ। ਕਾਗਜ਼ ਬਣਾਉਣ ਦਾ ਹੁਨਰ ਚੀਨੀਆਂ 751 ਈ. ਤਕ ਲੁਕਾਈ ਰਖਿਆ। ਸਮਰਕੰਦ ਦੀ ਜੰਗ ਸਮੇਂ ਕੁਝ ਚੀਨੀ, ਬੰਦੀ ਬਣੇ ਤੇ ਚੀਨੀ ਕੈਦੀਆਂ ਤੋਂ ਹੀ ਅਰਬਾਂ ਨੇ ਕਾਗਜ਼ ਬਣਾਉਣਾ ਸਿਖਿਆ ਤੇ ਫਿਰ ਮੁਸਲਮਾਨਾਂ ਨਾਲ ਹੀ ਇਹ ਹੁਨਰ ਹਿੰਦ ਆਇਆ।*

ਹਿੰਦ ਵਿੱਚ ਕਾਗਜ਼ ਉਤੇ ਲਿਖੀ ਸਭ ਤੋਂ ਪੁਰਾਣੀ ਪੋਥੀ 1223-24 ਦੀ ਲੱਭੀ ਹੈ। ਮਿ. ਬੇਵਰ ਨੂੰ ਮੱਧ ਏਸ਼ੀਆ (ਯਾਰਕੰਦ) ਤੋਂ ਹਿੰਦ ਦੀ ਗੁਪਤ ਲਿਪੀ ਵਿਚ ਲਿਖੇ ਚਾਰ ਪੁਸਤਕ ਮਿਲੇ ਸਨ, ਇਹ ਪੰਜਵੀਂ ਸਦੀ ਦੇ ਲਿਖੇ ਦਸੇ ਜਾਂਦੇ

---

* Madan Gopal - This Hindi & Devnagri p. 24

ਹਨ। ਕਾਲੀ ਸਿਆਹੀ ਨਾਲ ਲਿਖੇ ਹੋਏ 300 ਈ. ਪੂਰਬ ਦੇ ਪੁਰਾਣੇ ਅੱਖਰ ਵੀ ਮਿਲ਼ੇ ਹਨ।*

ਇਹ ਪੁਰਾਣੇ ਸ਼ਿਲਾਲੇਖਾਂ, ਤਾੜ-ਪੱਤ੍ਰਾਂ ਤੇ ਭੋਜ-ਪੱਤ੍ਰਾਂ ਉਤੇ ਲਿਖੀਆਂ ਪ੍ਰਾਚੀਨ ਲਿਖਤਾਂ ਇਸ ਗੱਲ ਨੂੰ ਸਪਸ਼ਟ ਕਰਨ ਲਈ ਨਿੱਗਰ ਪ੍ਰਮਾਣ ਹਨ ਕਿ ਭਾਰਤੀ ਲੋਕ, ਲਿਖਣ ਦੇ ਹੁਨਰ ਵਿੱਚ ਚਿਰੰਕਾਲ ਤੋਂ ਕਮਾਲ ਰੱਖਦੇ ਆ ਰਹੇ ਸਨ ਤੇ ਇਨ੍ਹਾਂ ਨੇ ਆਪਣੀ ਵਿਦਿਆ ਨੂੰ ਸਦੀਆਂ ਤੋਂ ਲਿਪੀ ਰਚ ਕੇ ਕਮਾਇਆ ਹੋਇਆ ਸੀ। ਇਹੋ ਨਹੀਂ, ਇਹ ਲਿਖਣ ਦੇ ਸ਼ੌਕੀਨ ਲੋਕ ਢੇਰਾਂ ਦੇ ਢੇਰ ਪੋਥੀਆਂ ਲਿਖਦੇ ਤੇ ਧਰਮ-ਪ੍ਰਚਾਰ ਲਈ ਵੰਡ ਵੀ ਛੱਡਦੇ ਸਨ। ਸੱਤਵੀਂ ਸਦੀ ਵਿੱਚ ਚੀਨੀ ਯਾਤਰੂ ਹਿਊਨਸਾਂਗ ਵੀਹ ਘੋੜਿਆਂ ਉਤੇ 652 ਪੁਸਤਕਾਂ ਲੱਦ ਕੇ ਲੈ ਗਿਆ ਸੀ। ਇਵੇਂ ਹੀ 659 ਈ. ਵਿੱਚ ਮੱਧ ਭਾਰਤ ਦਾ ਪੁੰਣੋਪਾਯ ਸਾਧੂ ਡੇਢ ਹਜ਼ਾਰ ਤੋਂ ਉੱਤੇ ਪੋਥੀਆਂ ਚੀਨ ਦੇਸ ਨੂੰ ਪ੍ਰਚਾਰ ਲਈ ਲੈ ਗਿਆ ਸੀ। ਜੇ ਇਤਨੀਆਂ ਕਿਤਾਬਾਂ ਲਿਖੀਆਂ ਜਾਂਦੀਆਂ ਸਨ, ਤਾਂ ਹੀ ਅਜੇਹਾ ਹੋਇਆ। ਉਸ ਸਮੇਂ ਪ੍ਰੈਸ ਤਾਂ ਸੀ ਨਹੀਂ ਕਿ ਇਕੋ ਦਾਬ ਨਾਲ ਲੱਖਾਂ ਕਿਤਾਬਾਂ ਤਿਆਰ ਕੀਤੀਆਂ ਜਾ ਸਕਦੀਆਂ। ਇਸ ਤੋਂ ਜ਼ਾਹਰ ਹੈ ਕਿ ਜਿਥੇ ਲਿਖਣ ਦਾ ਕਮਾਲ ਹਾਸਲ ਸੀ, ਉਥੇ ਸ਼ੌਂਕ ਵੀ ਬਹੁਤ ਸੀ। ਵਿਹਲ ਤੇ ਸੁਖ-ਸ਼ਾਂਤੀ ਕਰ ਕੇ ਅਤੇ ਅਭਿਆਸ ਕਾਰਣ ਅਜੇਹੇ ਕੋਮਲ ਹੁਨਰ ਚੰਗੀ ਸਫਲਤਾ ਤੇ ਪੁੱਜੇ ਹੋਏ ਸਨ।

ਛਾਪਾਖਾਨਾ ਨਾ ਹੋਣ ਕਰਕੇ ਇਕਸਾਰਤਾ ਰੱਖਣਾ ਤਾਂ ਔਖਾ ਸੀ। ਇਸੇ ਲਈ ਇਕੋ ਬ੍ਰਹਿਮੀ ਲਿਪੀ ਦੀ ਲਿਖਾਈ ਵਿੱਚ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿੱਚ ਭਿੰਨ-ਭੇਦ ਵਧਦਾ ਗਿਆ

---

* ਭਾਰਤੀਯ ਪ੍ਰਾਚੀਨ ਲਿਪੀ-ਮਾਲਾ ਪੰ. 145

ਜੋ ਸਦੀਆਂ ਬਾਦ ਅੱਡ ਅੱਡ ਲਿਪੀਆਂ ਦੇ ਰੂਪ ਵਿੱਚ ਮੂਰਤੀਮਾਨ ਹੋਇਆ। ਅੱਖਰਾਂ ਵਿੱਚ ਫਰਕ ਪੈਣ ਦੇ ਮੋਟੇ ਮੋਟੇ ਇਹ ਕਾਰਨ ਆਖੇ ਜਾ ਸਕਦੇ ਹਨ :

1. ਹਰ ਲਿਖਾਰੀ ਦਾ ਅੱਖਾਂ ਨੂੰ ਸੋਹਣੇ ਬਣਾਉਣ ਦਾ ਸ਼ੌਂਕ ਹੋਣਾ।
2. ਹੌਲੀ ਹੌਲੀ ਜਾਂ ਸਮੇਂ ਦੀ ਬੱਚਤ ਲਈ ਕਾਹਲੀ ਕਾਹਲੀ ਲਿਖਣਾ।
3. ਅੱਖਰਾਂ ਦੇ ਸਿਰਾਂ ਉਤੇ ਲਕੀਰ ਲਾਉਣਾ ਯਾ ਨਾ ਲਾਉਣਾ।
4. ਕਲਮ ਚੁਕੇ ਜਾਂ ਬਿਨਾਂ ਚੁੱਕੇ ਹੀ ਲਿਖੀ ਜਾਣਾ।
5. ਜਿਸ ਚੀਜ਼ ਉਤੇ ਲਿਖਿਆ ਜਾਂਦਾ ਸੀ, ਉਸ ਦਾ ਅਸਰ। ਜਿਵੇਂ ਭੋਜ-ਪੱਤਰਾਂ ਉਤੇ ਗੋਲ ਲੀਕਾਂ ਚੰਗੀਆਂ ਪੈਂਦੀਆਂ ਸਨ ਤੇ ਸਿੱਧੀਆਂ ਘੱਟ। ਇਸੇ ਤਰ੍ਹਾਂ ਧਾਤਾਂ, ਤੇ ਖੱਲਾਂ ਆਦਿ ਉਤੇ ਲਿਖਾਈ ਕਰਨ ਦਾ ਅਸਰ ਭਿੰਨ ਭਿੰਨ ਹੁੰਦਾ ਸੀ।
6. ਹਰ ਲਿਖਾਰੀ ਦਾ ਨਿਜੀ ਪ੍ਰਭਾਵ ਅਤੇ ਆਪਣੀ ਨਵੀਂ ਕਰਮੀਕੀ ਛਾਂਟਣਾ।

ਇਹ ਗੱਲਾਂ ਸਨ ਜਿਨ੍ਹਾਂ ਇਕੋ ਬ੍ਰਿਮੀ ਦੇ ਦੇਸ-ਭੇਦ ਨਾਲ ਕਈ ਰੂਪ ਬਣਾਏ। ਬ੍ਰਿਮੀ ਬਾਦ ਕੁਝ ਅਰਸਾ ਗੁਪਤ ਰਾਜਿਆਂ ਦੇ ਸਮੇਂ 'ਗੁਪਤ ਲਿਪੀ' ਚਲਦੀ ਰਹੀ ਤੇ ਛੇਵੀਂ ਤੋਂ ਨੌਵੀਂ ਸਦੀ ਦੇ ਲਾਗੇ-ਚਾਗੇ ਅੱਡ ਅੱਡ ਸੂਬਿਆਂ ਵਿਚ ਸਾਡੀਆਂ ਵਰਤਮਾਨ ਲਿੱਪੀਆਂ ਵਿਕਸਤ ਹੋਈਆਂ ਤੇ ਇਸ ਸਮੇਂ ਹੀ ਦੇਵਨਾਗਰੀ ਨੇ ਉਤਰ ਪ੍ਰਦੇਸ਼, ਮੱਧ ਭਾਰਤ ਤੇ ਰਾਜਿਸਥਾਨ ਵਿਚ ਆਪਣਾ ਨਿਵੇਕਲਾ ਰੂਪ ਧਾਰ ਕੇ ਆਰੰਭਕ ਕਦਮ ਟਿਕਾਏ।

ਦਸਵੀਂ ਸਦੀ ਤੋਂ ਪਹਿਲਾਂ ਦੀ ਨਾਗਰੀ ਦੀ ਕੋਈ ਲਿਖਤ

---

* ਭਾਰਤੀਯ ਪ੍ਰਾਚੀਨ ਲਿਪੀ-ਮਾਲਾ ਪੰ. 16

ਨਹੀਂ ਮਿਲਦੀ, ਪਹਿਲੇ ਸੰਸਕ੍ਰਿਤ, ਪ੍ਰਾਕ੍ਰਿਤ, ਪਾਲੀ ਆਦਿ ਲਿਖਣ ਲਈ ਬ੍ਰਹਿਮੀ, ਖਰੋਸ਼ਟੀ, ਗੁਪਤ ਤੇ ਕੁਟਿਲ ਆਦਿ ਲਿਪੀਆਂ ਹੀ ਵਰਤੀਆਂ ਜਾਂਦੀਆਂ ਸਨ ਯਾ ਫਿਰ ਦੇਸ-ਭੇਦ ਨਾਲ ਨਾਗਰੀ, ਸ਼ਾਰਦਾ, ਬੰਗਲਾ, ਪਸ਼ਚਮੀ, ਮੱਧ-ਪ੍ਰਦੇਸ਼ੀ, ਤੈਲਗੂ, ਕੰਨੜੀ, ਕਾਲਿੰਗੀ, ਤਾਮਲ ਤੇ ਵਟੈਲਤੂ ਆਦਿ ਦੇ ਪੁਰਾਣੇ ਰੂਪਾਂ ਦਾ ਵਰਤਾਰਾ ਸੀ। 1030 ਈ. ਵਿੱਚ ਐਲਬਰੂਨੀ* ਨੇ ਹਿੰਦ ਵਿੱਚ ਚਾਲੂ ਸਿੱਧਮਾਤ੍ਰਿਕਾ, ਨਾਗਰ, ਅਰਧ ਨਾਗਰ, ਮਲਵਾਰੀ, ਸੈਂਧਵ, ਕਰਣਾਟੀ, ਆਂਧਰੀ, ਦ੍ਰਾਵੜੀ, ਗੌੜੀ (ਬੰਗਲਾ), ਲਾਟੀ (ਗੁਜਰਾਤੀ) ਤੇ ਭਿਖਛਕੀ ਆਦਿ 11

---

* ਮਹਿਮੂਦ ਗਜ਼ਨਵੀ ਦੇ ਦਰਬਾਰ ਦੇ ਦੋ ਵਿਦਿਆ-ਰਤਨ ਸਨ, ਫਿਰਦੌਸੀ ਤੇ ਐਲਬਰੂਨੀ। ਅਬੂਰੈਹਾਨ ਮੁਹੰਮਦ ਐਲਬਰੂਨੀ ਦਾ ਜਨਮ ਸਤੰਬਰ 973 ਈ. ਨੂੰ ਮੱਧ ਏਸ਼ੀਆ ਵਿੱਚ ਯੂਰਾਲ ਸਾਗਰ ਕੰਢੇ 'ਖੀਵ' ਨਾਮੀ ਥਾਂ ਤੇ ਹੋਇਆ। ਵੱਡਾ ਹੋ ਕੇ ਇਹ ਅਲੀ ਬਿਨ ਮਾਮੂਨ, ਵਾਲੀਏ ਖਵਾਰਜ਼ਮ ਪਾਸ ਰਿਹਾ, ਇਥੇ ਹੀ ਇਸਦਾ ਪ੍ਰਸਿੱਧ ਫਿਲਾਸਫਰ ਬੂ ਅਲੀ ਸੀਨਾ ਨਾਲ ਮੇਲ ਹੋਇਆ। ਜਦੋਂ ਗਜ਼ਨਵੀ ਨੇ ਖ਼ੁਵਾਰਜ਼ਮ ਦੀ ਸਲਤਨਤ ਜਿੱਤ ਕੇ ਆਪਣੇ ਅਧੀਨ ਕਰ ਲਈ ਤਾਂ ਐਲਬਰੂਨੀ ਨੂੰ ਗਜ਼ਨੀ ਲਿਆਂਦਾ ਗਿਆ। ਇਸ ਤੋਂ ਪਿਛੋਂ ਇਹ (1017 ਈ.) ਮਹਿਮੂਦ ਨਾਲ ਪੰਜਾਬ ਆਇਆ ਤੇ ਇਥੇ ਕਈ ਵਰ੍ਹੇ ਰਿਹਾ। 1030 ਈ. ਵਿੱਚ ਗਜ਼ਨੀ ਪਰਤਿਆ ਤੇ ਸਤੰਬਰ 1048 ਈ. ਵਿੱਚ ਇਸ ਦਾ ਉਥੇ ਹੀ ਦੇਹਾਂਤ ਹੋਇਆ।

ਇਕ ਵਿਦਵਾਨ ਦੇ ਸ਼ਬਦਾਂ ਵਿੱਚ 'ਐਲਬਰੂਨੀ ਦੀ ਕਲਮ ਕਦੀ ਹੱਥੋਂ ਬਾਹਰ ਨਹੀਂ ਸੀ ਰਹਿੰਦੀ ਤੇ ਉਸ ਦੀਆਂ ਨਜ਼ਰਾਂ ਕਦੀ ਪੋਥੀ ਤੋਂ ਬਾਹਰ ਨਹੀਂ ਸੀ ਜਾਂਦੀਆਂ'। ਉਸ ਦੀਆਂ 114 ਪੁਸਤਕਾਂ ਲਿਖੀਆਂ ਦੱਸੀਆਂ ਜਾਂਦੀਆਂ ਹਨ ਜਿਨ੍ਹਾਂ ਵਿਚੋਂ 'ਅਸਰੁਲ ਬਾਕੀ', 'ਕਾਨੂੰਨੇ ਮਾਸਊਦੀ' ਤੇ 'ਤਹਿਕੀਕੁਲ ਹਿੰਦ' ਜ਼ਿਆਦਾ ਮਸ਼ਹੂਰ ਹਨ। 'ਅਸਰੁਲ ਬਾਕੀ' ਵਿਚ ਏਸ਼ੀਆ, ਅਫਰੀਕਾ ਤੇ ਯੂਰਪ ਦੇ ਭੂਗੋਲਕ ਅਤੇ ਇਤਿਹਾਸਕ ਸਮਾਚਾਰ ਹਨ, 'ਕਾਨੂੰਨੇ ਮਾਸਊਦੀ' ਇਕ ਤਰ੍ਹਾਂ ਭੂਗੋਲ ਖਗੋਲ ਦਾ ਮਹਾਂਕੋਸ਼ ਹੈ। 'ਤਹਿਕੀਕੁਲ ਹਿੰਦ' ਵਿਚ 7ਵੀਂ ਤੇ 11ਵੀਂ ਸਦੀ ਤੱਕ ਦੇ ਹਿੰਦ ਦੇ ਹਾਲਾਤ ਹਨ।

ਡਾ. ਸਚਾਊ ਨੇ 1888 ਵਿੱਚ ਇਸ ਦਾ ਅੰਗਰੇਜ਼ੀ ਉਲਥਾ ਕੀਤਾ ਤੇ ਹੁਣ ਇਸ ਦੇ ਹਿੰਦੀ, ਉਰਦੂ, ਪੰਜਾਬੀ ਤਰਜਮੇ ਵੀ ਮਿਲਦੇ ਹਨ।

ਲਿੱਪੀਆਂ ਦੀ ਗਿਣਤੀ ਕੀਤੀ ਹੈ। ਉਹ ਲਿਖਦਾ ਹੈ, 'ਰਵਾਇਤ ਹੈ ਕਿ ਹਿੰਦੂਆਂ ਦੀ ਵਰਣਮਾਲਾ ਪਹਿਲੇ ਲੋਪ ਹੋ ਗਈ ਸੀ ਯਾ ਭੁੱਲ ਚੁੱਕੀ ਸੀ, ਕਿਸੇ ਨੂੰ ਇਸ ਦੀ ਪ੍ਰਵਾਹ ਨਹੀਂ ਸੀ। ਪਿਛੋਂ ਵਿਆਸ ਪਾਰਾਸ਼ਰ ਨੇ ਪੰਜਾਹ ਅੱਖਰਾਂ ਦੀ ਵਰਣਮਾਲਾ ਫੇਰ ਲੱਭੀ। ਕਈ ਲੋਕ ਆਖਦੇ ਹਨ ਕਿ ਉਨ੍ਹਾਂ ਦੇ ਅੱਖਰਾਂ ਦੀ ਗਿਣਤੀ ਪਹਿਲੇ ਤਾਂ ਥੋੜ੍ਹੀ ਹੁੰਦੀ ਸੀ ਪਰ ਹੌਲੀ ਹੌਲੀ ਵਧਦੀ ਗਈ। ਇਹ ਸੰਭਵ ਹੈ, ਸਗੋਂ ਮੈਂ ਅਜੇਹਾ ਹੋਣਾ ਜ਼ਰੂਰੀ ਸਮਝਦਾ ਹਾਂ। ਯੂਨਾਨੀ ਵਰਣਮਾਲਾ ਪਹਿਲੇ 16 ਅੱਖਰਾਂ ਦੀ ਬਣੀ ਸੀ, ਫਿਰ ਵੀਹ ਤੇ ਹੋਰ ਪਿਛੋਂ ਸੁਕਰਾਤ ਵੇਲੇ 24 ਅੱਖਰਾਂ ਦੀ ਹੋ ਗਈ।

ਹਿੰਦੂਆਂ ਦੀ ਵਰਣਮਾਲਾ ਦੇ ਅੱਖਰ ਬਾਹਲੇ ਹੋਣ ਦੇ ਦੋ ਸਬੱਬ ਹਨ, ਇਕ ਤਾਂ ਉਹ ਹਰ ਅੱਖਰ ਲਈ ਜਿਸ ਦੇ ਪਿਛੇ ਲਗ-ਮਾਤਰਾ ਆਉਂਦੀ ਹੈ, ਵੱਖਰਾ ਚਿੰਨ੍ਹ ਮੁਕਰਰ ਕਰਦੇ ਹਨ, ਦੂਜੇ ਹਿੰਦ ਦੀ ਬੋਲੀ ਵਿਚ ਵਿਅੰਜਨ ਅੱਖਰ ਇਤਨੇ ਹਨ, ਜਿਤਨੇ ਕਿਸੇ ਹੋਰ ਬੋਲੀ ਵਿੱਚ ਨਹੀਂ। ਇਨ੍ਹਾਂ ਨੂੰ ਅਸੀਂ ਬੁਲਾ ਵੀ ਨਹੀਂ ਸਕਦੇ ਤੇ ਨਾ ਹੀ ਇਨ੍ਹਾਂ ਦਾ ਦੂਜੀਆਂ ਅਵਾਜ਼ਾਂ ਨਾਲੋਂ ਫਰਕ ਕਰ ਸਕਦੇ ਹਾਂ।

ਹਿੰਦੂ ਯੂਨਾਨੀਆਂ ਵਾਂਗ ਖੱਬਿਓਂ ਸੱਜੇ ਨੂੰ ਲਿਖਦੇ ਹਨ ਤੇ ਪਾਲ ਦੇ ਹੇਠਾਂ ਲਿਖਦੇ ਹਨ। ਹਰ ਅੱਖਰ ਦੇ ਸਿਰ ਉਪਰ ਲੀਕ ਹੁੰਦੀ ਹੈ ਜਿਸ ਨਾਲ ਅੱਖਰ ਹੇਠਾਂ ਵੱਲ ਲਟਕਾਇਆ ਦਿੱਸਦਾ ਹੈ, ਲਕੀਰ ਤੋਂ ਉੱਪਰ ਖਾਲੀ ਲਗਾਂ-ਮਾਤ੍ਰਾ ਹੁੰਦੀਆਂ ਹਨ।*

ਫਿਰ ਇਹੋ ਲੇਖਕ ਲਿਖਦਾ ਹੈ ਕਿ ਹਿੰਦੂ ਆਪਣੀ ਵਰਣਮਾਲਾ ਦੇ ਅੱਖਰਾਂ ਨੂੰ ਅੰਕਾਂ ਦੀ ਥਾਂ ਕੰਮ ਵਿਚ ਨਹੀਂ ਲਿਆਉਂਦੇ ਜਿਵੇਂ ਕਿ ਅਸੀਂ ਹਿਬਰੂ ਵਰਣਮਾਲਾ ਦੀ ਤਰਤੀਬ

---

* ਜੀ. ਬੀ. ਸਿੰਘ - 'ਗੁਰਮੁਖੀ' ਦੇ ਜਨਮ ਪਰ ਵਿਚਾਰ, ਪੰ. 6 (ਐਡੀਸ਼ਨ 1914)

ਨਾਲ ਅਰਬੀ ਅੱਖਰਾਂ ਨੂੰ ਕੰਮ ਵਿਚ ਲਿਆਉਂਦੇ ਹਾਂ। ਹਿੰਦ ਵਿੱਚ ਜਿਵੇਂ ਅਲੱਗ ਅਲੱਗ ਇਲਾਕਿਆਂ ਦੇ ਅੱਖਰਾਂ ਦੀਆਂ ਸ਼ਕਲਾਂ ਅੱਡ ਅੱਡ ਹਨ, ਤਿਵੇਂ ਹੀ ਗਿਣਤੀ ਦੱਸਣ ਵਾਲੇ ਹਿੰਦਸਿਆਂ ਦੀਆਂ ਸ਼ਕਲਾਂ ਵੀ ਅੱਡ ਅੱਡ ਹਨ, ਜਿਨ੍ਹਾਂ ਨੂੰ 'ਅੰਕ' ਕਿਹਾ ਜਾਂਦਾ ਹੈ।

ਜੋ ਹਿੰਦਸੇ ਅਸੀਂ ਵਰਤਦੇ ਹਾਂ, ਇਹ ਹਿੰਦੂਆਂ ਦੇ ਸਭ ਤੋਂ ਸੋਹਣੇ ਅੰਕਾਂ ਤੋਂ ਹੀ ਲਏ ਗਏ ਹਨ। ਜਿਨ੍ਹਾਂ ਅੱਡ ਅੱਡ ਕੌਮਾਂ ਨਾਲ ਮੇਰਾ ਵਾਹ ਪਿਆ, ਮੈਂ ਉਨ੍ਹਾਂ ਦੀਆਂ ਜ਼ਬਾਨਾਂ ਦੇ ਗਿਣਤੀ-ਵਾਚਕ ਤਰਤੀਬੇ ਨਾਮ (ਇਕਾਈ, ਦਹਾਈ, ਸੈਂਕੜਾ) ਆਦਿ ਦਾ ਅਧਿਐਨ ਕੀਤਾ ਹੈ, ਜਿਸ ਤੋਂ ਮਾਲੂਮ ਹੁੰਦਾ ਹੈ ਕਿ ਕੋਈ ਵੀ ਕੌਮ ਹਜ਼ਾਰ ਤੋਂ ਅੱਗੇ ਗਿਣਨਾ ਨਹੀਂ ਜਾਣਦੀ। ਅਰਬ ਲੋਕ ਵੀ ਹਜ਼ਾਰ ਤਕ ਹੀ (ਨਾਮ) ਜਾਣਦੇ ਹਨ, ਇਸ ਮਜ਼ਮੂਨ ਉਤੇ ਮੈਂ ਇੱਕ ਅੱਡ ਕਿਤਾਬ ਲਿਖੀ ਹੈ। ਆਪਣੀ ਗਿਣਤੀ ਵਿੱਚ ਜੋ ਹਜ਼ਾਰ ਤੋਂ ਵੱਧ ਗਿਣਨਾ ਜਾਣਦੇ ਹਨ, ਉਹ ਹਿੰਦ-ਵਾਸੀ ਹਨ, ਜੋ ਕਿ ਗਿਣਤੀ-ਵਾਚਕ ਨੰਬਰ ਨੂੰ 28ਵੇਂ ਥਾਂ ਤੱਕ ਲੈ ਜਾਂਦੇ ਹਨ ਤੇ ਇਸ ਨੂੰ 'ਪਰਾਰਧ' ਕਹਿੰਦੇ ਹਨ।*

ਐਲਬਰੂਨੀ ਜਿਹੇ ਬਿਦੇਸ਼ੀ ਵਿਦਵਾਨ ਦੀ ਇਤਨੀ ਲੰਮੀ ਚੌੜੀ ਰਾਇ ਦੇਣ ਤੋਂ ਸਾਡਾ ਮਤਲਬ ਇਤਨਾ ਹੀ ਹੈ ਹੈ ਕਿ ਹਿੰਦੁਸਤਾਨ ਦੇ ਲੋਕ ਲਿਪੀ ਦੇ ਹੁਨਰ ਤੇ ਅੰਕਾਂ ਆਦਿ ਵਿੱਚ ਭਲੀ-ਭਾਂਤ ਸਿਆਣੇ ਸਨ ਅਤੇ 11ਵੀਂ ਸਦੀ ਤਕ ਇਥੇ ਕਿਤਨੀਆਂ ਹੀ ਲਿਪੀਆਂ ਪ੍ਰਚਲਤ ਹੋ ਚੁੱਕੀਆਂ ਸਨ। ਜ਼ਦੋਂ ਅਸੀਂ ਦੇਖਦੇ ਹਾਂ ਕਿ ਦਸਵੀਂ ਗਿਆਰ੍ਹਵੀਂ ਸਦੀ ਵਿਚ ਸਾਡੀਆਂ ਵਰਤਮਾਨ ਪ੍ਰਾਂਤਕ ਬੋਲੀਆਂ ਨਿਖਾਰ ਲੈ ਰਹੀਆਂ ਸਨ, ਜ਼ਰੂਰੀ

---

* ਭਾਰਤੀਯ ਪ੍ਰਾਚੀਨ ਲਿੱਪੀ ਮਾਲਾ, ਪੰ. 119,/ਕਿਤਾਬੁਲ ਹਿੰਦ ਪ. 223-227 (ਉਲਥਾਕਾਰ ਸੱਯਦ ਅਸਗ਼ਰ ਅਲੀ, ਅੰਜਮਨਿ ਤਰੱਕੀ ਉਰਦੂ, ਦਿੱਲੀ)

ਸੀ ਕਿ ਇਨ੍ਹਾਂ ਵੱਖ ਵੱਖ ਬੋਲੀਆਂ ਦੇ ਲਿਖਣ ਲਈ ਦੇਸ-ਭੇਦ ਨਾਲ ਲਿਪੀਆਂ ਵੀ ਅੱਡ ਅੱਡ ਚਲਦੀਆਂ, ਠੀਕ ਅਜੇਹਾ ਹੀ ਹੋਇਆ। ਉਨ੍ਹਾਂ ਬ੍ਰਹਿਮੀ ਦੀਆਂ ਧੀਆਂ-ਪ੍ਰਾਚੀਨ ਲਿੱਪੀਆਂ ਤੋਂ ਹੀ ਸਾਡੀਆਂ ਹੁਣ ਦੀਆਂ ਲਿੱਪੀਆਂ ਵਿਕਸੀਆਂ। ਹੁਣ ਅਸੀਂ ਵਰਤਮਾਨ ਹਿੰਦ ਵਿੱਚ ਵਰਤੀਂਦੀਆਂ ਲਿੱਪੀਆਂ ਦਾ ਇਥੇ ਸੰਖੇਪ ਜੇਹਾ ਜ਼ਿਕਰ ਕਰਨਾ ਜ਼ਰੂਰੀ ਸਮਝਦੇ ਹਾਂ।

1. ਬੰਗਲਾ : ਇਹ ਬੰਗਾਲ ਦੀ ਲਿੱਪੀ ਹੈ, ਇਸੇ ਦਾ ਰੂਪ ਅਸਾਮ ਵਿੱਚ ਚਾਲੂ ਹੈ। ਮਿਥਲਾ ਦੇ ਬ੍ਰਾਹਮਣਾਂ ਵਿਚ ਵੀ ਇਸੇ ਦੇ ਜ਼ਰਾ ਕੁ ਬਦਲਵੇਂ ਰੂਪ ਦੀ ਵਰਤੋਂ ਹੈ।
2. ਉੜੀਸਾ : ਉੜੀਸਾ ਵਿਚ ਵਰਤੀਦੀ ਲਿੱਪੀ ਹੈ ਤੇ ਇਹ ਬੰਗਲਾ ਨਾਲ ਕਾਫੀ ਮਿਲਦੀ-ਜੁਲਦੀ ਹੈ।
3. ਕੈਥੀ - ਕਾਇਸਥ - ਮੁਨਸ਼ੀਆਂ ਦੇ ਵਰਤਣ ਕਰ ਕੇ ਇਸ ਦਾ ਨਾਂ 'ਕੈਥੀ' ਪੈ ਗਿਆ ਤੇ ਬਿਹਾਰ ਦੇ ਜਨ-ਸਧਾਰਣ ਵਿਚ ਇਸ ਦੀ ਆਮ ਵਰਤੋਂ ਹੈ, ਇਸ ਕਰਕੇ ਇਸ ਨੂੰ ਕਈ ਵਾਰ 'ਬਿਹਾਰੀ' ਵੀ ਆਖ ਦਿੱਤਾ ਜਾਂਦਾ ਹੈ।
4. ਦੇਵਨਾਗਰੀ : ਕਿਸੇ ਸਮੇਂ ਮੱਧ ਭਾਰਤ ਦੇ ਉਜੈਨ ਨਗਰ ਨੂੰ, ਦੇਵ-ਨਗਰ ਕਿਹਾ ਜਾਂਦਾ ਸੀ ਤੇ ਇਹ ਬ੍ਰਾਹਮਣੀ ਸਭਿਅਤਾ ਅਤੇ ਵਿਦਿਆ ਦਾ ਗੜ੍ਹ ਸੀ। ਇਸ ਇਲਾਕੇ ਵਿਚ ਵਰਤੀ ਜਾਣ ਵਾਲੀ ਲਿੱਪੀ ਦਾ ਨਾਂ 'ਦੇਵਨਾਗਰੀ' ਪਿਆ ਤੇ ਸ਼ਾਸਤ੍ਰ, ਲਿਖੇ ਜਾਣ ਕਰਕੇ ਇਹੋ 'ਸ਼ਾਸਤ੍ਰੀ ਕਹੀ' ਜਾਣ ਲੱਗੀ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਪੂਜਾ ਕਰਨ ਵੱਲ ਜੋ ਦੇਵਤਿਆਂ ਦੇ ਸੰਕੇਤਕ-ਚਿੰਨ੍ਹ ਉਲੀਕੇ ਜਾਂਦੇ ਸਨ, ਉਸ ਰਖਾ-ਚਿਤ੍ਰ ਨੂੰ 'ਦੇਵ ਨਗਰ' ਆਖਿਆ ਜਾਂਦਾ ਸੀ। ਇਸ ਤੋਂ ਵਿਕਾਸ ਕਰਕ

ਹਿੰਦੀ ਸ਼ਬਦ ਸਾਗਰ, ਪੰ. 1624

ਦੇਵਨਾਗਰੀ ਬਣੀ।* ਉੱਤਰ ਪ੍ਰਦੇਸ਼ ਤੋਂ ਚਲ ਕੇ ਬਿਹਾਰ ਤੱਕ ਇਸ ਦਾ ਵਰਤਾਰਾ ਹੈ ਤੇ ਹੁਣ ਤਾਂ ਰਾਸ਼ਟਰ-ਭਾਸ਼ਾ ਹਿੰਦੀ ਦੀ ਲਿੱਪੀ ਹੋਣ ਕਾਰਣ ਇਹ ਦੇਸ਼-ਭਰ ਵਿੱਚ ਵਿਆਪਕ ਹੋ ਰਹੀ ਹੈ।

5. ਗੁਰਮੁਖੀ : ਪੰਜਾਬ ਦੀ ਪਰਧਾਨ ਲਿੱਪੀ ਹੈ ਜੋ ਕਿ ਪੁਰਾਣੀ ਸਿੰਧੂ ਲਿੱਪੀ, ਸ਼ਾਰਦਾ ਤੇ ਟਾਕਰੀ ਨਾਲ ਰਲਦੀ ਹੈ। ਇਸ ਦਾ ਸਵਿਸਤਾਰ ਜ਼ਿਕਰ ਅੱਗੇ ਕਰਾਂਗੇ।

6. ਮੋੜੀ : ਮਰਾਠਾ ਦੇਸ਼ ਦੀ ਲਿੱਪੀ ਹੈ, ਇਹ ਸਿਰ ਤੇ ਲੰਮੀ ਲੀਕ ਖਿਚ ਕੇ ਲਿਖੀ ਜਾਂਦੀ ਹੈ।

7. ਗੁਜਰਾਤੀ : ਗੁਜਰਾਤ ਕਾਠੀਆਵਾੜ ਦੇ ਕੱਛ ਵਿਚ ਇਸ ਦਾ ਪਰਚਾਰ ਹੈ। ਪਹਿਲਾਂ ਸਿਰ ਉਤੇ ਲਕੀਰ ਖਿੱਚੀ ਜਾਂਦੀ ਸੀਂ, ਹੁਣ ਟਾਇਪ ਵਿਚ ਇਹ ਲਕੀਰ ਛੱਡ ਦਿੱਤੀ ਗਈ ਹੈ।

8. ਤੇਲਗੂ : ਤਿਲੰਗਾਨਾ ਦੀ ਲਿੱਪੀ ਹੈ, ਮਦਰਾਸ ਪ੍ਰਾਂਤ ਦੇ ਪੂਰਬੀ ਸਮੁੰਦਰੀ ਕੰਢੇ, ਹੈਦਰਾਬਾਦ ਦੇ ਪੂਰਬੀ ਤੇ ਦੱਖਣੀ ਭਾਗ ਅਤੇ ਮੱਧ ਪ੍ਰਦੇਸ਼ ਦੇ ਦੱਖਣੀ ਹਿੱਸੇ ਵਿਚ ਇਸ ਦੀ ਵਰਤੋਂ ਹੈ।

9. ਤਾਮਲ : ਤਾਮਲਨਾਡੂ ਦੀ ਲਿੱਪੀ ਹੈ, ਇਸ ਦਾ ਪ੍ਰਚਾਰ ਮਦਰਾਸ ਦੇ ਉਪਰਲੇ ਹਿੱਸੇ, ਦੱਖਣ ਪੂਰਬੀ ਭਾਗ ਆਰਕਟ, ਤ੍ਰਿਚਨਾਪਲੀ, ਤੰਜੌਰ, ਮਦਰਾਇ ਤੇ ਤ੍ਰਾਵਣਕੋਰ ਆਦਿ ਦੇ ਹੇਠਲੇ ਹਿੱਸੇ ਵਿਚ ਹੈ।

10. ਮਲਿਆਲਮ : ਕੇਰਲ ਪ੍ਰਾਂਤ ਦੀ ਲਿੱਪੀ ਹੈ। ਮਾਲਾਬਾਰ, ਕੋਚੀਨ ਤੇ ਟ੍ਰਾਵਨਕੋਰ ਵਿਚ ਇਸ ਦਾ ਪ੍ਰਚਾਰ ਹੈ। ਦਰਅਸਲ ਇਹ ਪੁਰਾਣੀ 'ਗ੍ਰੰਥ ਲਿੱਪੀ' ਦਾ ਹੀ ਜ਼ਰਾ

ਘੜੀਸਵਾਂ ਰੂਪ ਹੈ।

11. ਤੁੱਲੂ : ਇਹ ਮਲਿਆਲਮ ਦਾ ਹੀ ਇਕ ਰੂਪ ਹੈ, ਇਸ ਦੀ ਵਰਤੋਂ ਦੱਖਣੀ ਕੰਨੜ ਦੇਸ਼ ਵਿੱਚ ਸੰਸਕ੍ਰਿਤ ਲਿਖਣ ਲਈ ਕੀਤੀ ਜਾਂਦੀ ਸੀ।

12. ਕੰਨੜੀ : ਇਹ ਕਰਨਾਟਕ ਦੀ ਲਿੱਪੀ ਹੈ, ਮੈਸੂਰ, ਕੁਰਗ, ਨੀਲਗਿਰੀ ਅਤੇ ਬੰਬਈ ਪ੍ਰਾਂਤ ਦੇ ਦੱਖਣੀ ਪਾਸੇ ਵਲ ਇਸ ਦੀ ਵਰਤੋਂ ਹੈ।

13. ਗ੍ਰੰਥ ਲਿਪੀ : ਤਾਮਲ ਵਾਲੇ ਇਲਾਕੇ ਵਿੱਚ ਆਮ ਤੌਰ ਤੇ ਇਹ ਲਿੱਪੀ ਸੰਸਕ੍ਰਿਤ ਗ੍ਰੰਥ ਲਿਖਣ ਲਈ ਵਰਤੀ ਜਾਂਦੀ ਰਹੀ ਹੈ।*

14. ਉਰਦੂ : ਹਿੰਦ ਵਿੱਚ ਇਹ ਇਕੋ ਇਕ ਸੱਜੇ ਤੋਂ ਖੱਬੇ ਨੂੰ ਚੱਲਣ ਵਾਲੀ ਲਿੱਪੀ ਹੈ। ਇਸ ਦਾ ਨਿਕਾਸ ਫਾਰਸੀ ਲਿੱਪੀ ਤੋਂ ਹੋਇਆ ਤੇ ਮੁਸਲਮਾਨਾਂ ਇਸ ਦੀ ਵਰਤੋਂ ਚਲਾਈ। ਅੰਗਰੇਜ਼ੀ ਸਰਕਾਰ ਨੇ ਇਸ ਨੂੰ ਫੈਲਾਇਆ ਤੇ ਹੁਣ ਦੇਵਨਾਗਰੀ ਨੂੰ ਛੱਡ ਕੇ ਇਸ ਦੀ ਵਰਤੋਂ ਬਾਕੀ ਲਿੱਪੀਆਂ ਨਾਲੋਂ ਕਿਤੇ ਵੱਧ ਹੈ ਤੇ ਇਸ ਦਾ ਨਾਂ ਜ਼ਬਾਨ ਦੇ ਨਾਂ ਤੇ ਪਿਆ ਹੈ। ਹਿੰਦ ਦੇ ਪੁਰਾਣੇ ਭਾਗ - 'ਪਾਕਿਸਤਾਨ' ਦੀ ਤਾਂ ਇਹ ਹੈ ਹੀ ਮਲਕਾ। ਉਥੇ ਉਰਦੂ ਜ਼ਬਾਨ ਤੋਂ ਇਲਾਵਾ ਬਾਕੀ ਪ੍ਰਾਂਤਕ ਭਾਸ਼ਾਵਾਂ ਦੇ ਲਿਖਣ ਲਈ ਵੀ ਇਨ੍ਹਾਂ ਹਰਫਾਂ ਦੀ ਵਰਤੋਂ ਹੀ ਕੀਤੀ ਜਾਂਦੀ ਹੈ।

---

* ਭਾਰਤੀਜ ਪ੍ਰਾਚੀਨ ਲਿਪੀ-ਮਾਲਾ ਪੰ. 130-133

# ਪੰਜਾਬ ਦੀਆਂ ਲਿੱਪੀਆਂ

## 1. ਸ਼ਾਰਦਾ

ਪੰਜਾਬ ਵਿਚ ਪ੍ਰਚਲਤ ਲਿਪੀਆਂ-ਸ਼ਾਰਦਾ, ਟਾਕਰੀ, ਲੰਡੇ ਤੇ ਗੁਰਮੁਖੀ ਆਦਿ ਮੁੱਖ ਹਨ। ਕਸ਼ਮੀਰ ਦੇਸ਼ ਰਮਣੀਕ ਤੇ ਸ਼ਾਂਤੀ ਅਮਨ ਦਾ ਟਿਕਾਣਾ ਹੋਣ ਕਰਕੇ ਪੁਰਾਣੇ ਜ਼ਮਾਨੇ ਵਿੱਚ ਵਿਦਿਆ ਦਾ ਭਾਰਾ ਕੇਂਦਰ ਰਿਹਾ ਸੀ। ਵਿਦਵਾਨ ਲੋਕ ਸਰਸ੍ਵਤੀ ਯਾ ਸ਼ਾਰਦਾ ਦੇਵੀ ਦੇ ਜ਼ਿਆਦਾ ਉਪਾਸ਼ਕ ਹੁੰਦੇ ਸਨ। ਇਸ ਲਈ ਇਨ੍ਹਾਂ ਵਲੋਂ ਵਰਤੀ ਜਾਣ ਵਾਲੀ ਲਿੱਪੀ ਦਾ ਨਾਂ 'ਸ਼ਾਰਦਾ' ਪੈ ਗਿਆ। ਮੂਲ ਸ਼ਾਰਦਾ ਲਿਪੀ ਦਸਵੀਂ ਸਦੀ ਦੇ ਆਸਪਾਸ 'ਕੁਟਿਲ ਲਿੱਪੀ' ਤੋਂ ਨਿਕਲੀ ਤੇ ਇਸ ਦਾ ਪ੍ਰਚਾਰ ਕਸ਼ਮੀਰ ਤੇ ਪੰਜਾਬ ਵਿਚ ਰਿਹਾ। ਇਸੇ ਵਿੱਚ ਜ਼ਰਾ ਅਦਲਾ-ਬਦਲੀ ਹੋ ਕੇ ਵਰਤਮਾਨ ਸ਼ਾਰਦਾ ਲਿੱਪੀ ਬਣੀ, ਜਿਸ ਦਾ ਪ੍ਰਚਾਰ ਹੁਣ ਕਸ਼ਮੀਰ ਵਿੱਚ ਘਟ ਗਿਆ ਹੈ ਤੇ ਉਸ ਦੀ ਥਾਂ ਦੇਵ ਨਾਗਰੀ, ਗੁਰਮੁਖੀ ਯਾ ਟਾਕਰੀ ਨੇ ਲੈ ਲਈ ਹੈ।*

ਮੇਰਾ ਖਿਆਲ ਹੈ ਕਿ ਪੰਜਾਬ ਤੇ ਕਸ਼ਮੀਰ ਦੀ ਸ਼ਾਰਦਾ ਲਿੱਪੀ ਇਸ ਤੋਂ ਵੀ ਅਤੀ ਪ੍ਰਾਚੀਨ ਹੈ ਤੇ ਇਸ ਦਾ ਮੁੱਢ ਸਰਸ੍ਵਤੀ ਨਦੀ ਕੰਢੇ ਵਸਣ ਵਾਲੇ ਵਿਦਵਾਨ ਲੋਕਾਂ ਹੱਥੋਂ ਹੋਇਆ। ਸਰਸ੍ਵਤੀ ਨਦੀ ਤੋਂ ਪਰਯਾਗ ਤਕ ਗੰਗਾ ਜਮਨਾ ਦੀ ਵਾਦੀ 'ਬ੍ਰਹਿਮਾਵਰਤ' ਕਹਾਉਂਦੀ ਸੀ, ਚਾਹੇ ਬ੍ਰਹਿਮਾ ਦੇ ਨਾਂ ਕਰਕੇ,

---

* ਪ੍ਰਾਚੀਨ ਭਾਰਤੀਯ ਲਿੱਪੀ-ਮਾਲਾ, ਪੰ. 129

ਚਾਹੇ ਬ੍ਰਾਹਮਣਾਂ ਦੀ ਬਹੁਤੀ ਵਸੋਂ ਕਰਕੇ। ਇਨ੍ਹਾਂ ਵਿੱਚ ਵਰਤੀਂਦੀ ਲਿੱਪੀ ਬ੍ਰਿਹਿਮੀ ਅਖਵਾਈ। ਇਹ ਬ੍ਰਿਹਿਮੀ ਪੰਜਾਬ ਦੀਆਂ ਉਪਰੋਕਤ ਲਿੱਪੀਆਂ ਦੀ ਅੰਮਾ ਹੈ। ਜਿਸ ਤਰ੍ਹਾਂ ਪੰਜਾਬ ਦੀ ਬੋਲੀ ਦਾ ਪੁਰਾਣੀ ਵੇਦਕ ਬੋਲੀ ਨਾਲ ਘਣੇਰਾ ਸਬੰਧ ਹੈ, ਤਿਵੇਂ ਪੰਜਾਬ ਦੀਆਂ ਲਿੱਪੀਆਂ ਵੀ ਬਾਕੀ ਪ੍ਰਾਂਤਾਂ ਦੀਆਂ ਲਿੱਪੀਆਂ ਨਾਲੋਂ ਆਪਣੇ ਮੂਲ ਸੋਮੇ-ਬ੍ਰਿਹਿਮੀ ਨਾਲ ਜ਼ਿਆਦਾ ਮੁਸ਼ਾਹਬਤ ਰਖਦੀਆਂ ਹਨ, ਕਿਉਂਕਿ ਪੰਜਾਬ ਹੈ ਸੀ ਜੋ ਸਭ ਦਾ ਬਾਬਾ। ਸਰਸ੍ਵਤੀ ਨਦੀ ਦੇ ਉਰਾਰ ਦੇ ਪਾਸੇ ਜੋ ਲੋਕ ਵਸਦੇ ਸਨ, ਉਨ੍ਹਾਂ ਵਿਚ ਇਸ ਨਦੀ ਦਾ ਪਿਆਰ, ਸ਼ਰਧਾ, ਉਪਾਸ਼ਨਾ ਵਿਚ ਪਲਟ ਚੁੱਕਾ ਸੀ ਅਤੇ ਉਹ ਬਾਣੀ ਦੀ ਦੇਵੀ ਨੂੰ 'ਸਰਸ੍ਵਤੀ' ਯਾ 'ਸ਼ਾਰਦਾ ਦੇਵੀ' ਆਖ ਦੇ ਅਰਾਧਦੇ ਸਨ। ਇਸੇ ਤੋਂ ਬਾਦ ਵਿਚ ਉਨ੍ਹਾਂ ਆਪਣੀ ਲਿਪੀ ਦਾ ਨਾਂ 'ਸ਼ਾਰਦਾ' ਰੱਖਿਆ। ਇਹ ਸਰਸੁਤੀ ਕੰਢੇ ਵਸਦੇ ਵਿਦਵਾਨ ਹੀ ਕਿਸ ਸਮੇਂ ਪੰਜਾਬ ਦਾ ਮੈਦਾਨੀ ਇਲਾਕਾ ਛੱਡ ਕੇ ਕਸ਼ਮੀਰ ਪਹਾੜ ਦੀ ਸੁਰੱਖਿਅਤ ਵਾਦੀ ਵਿਚ ਜਾ ਵਸੇ ਤੇ ਉਧਰ ਆਪਣੀ ਲਿੱਪੀ 'ਸ਼ਾਰਦਾ' ਨਾਲ ਲੈਂਦੇ ਗਏ। ਇਹ ਠੀਕ ਹੈ, ਇਸ ਦਾ ਨਾਂ ਤੇ ਨਵਾਂ ਰੂਪ ਦੇਵਨਾਗਰੀ ਦੇ ਜਨਮ ਸਮੇਂ ਬਣਿਆ। ਜੇਹਾ ਕਿ ਪੰਡਤ ਗੌਰੀ ਸ਼ੰਕਰ ਹੀਰਾ ਚੰਦ ਓਝਾ ਲਿਖਦੇ ਹਨ ਕਿ ਦੇਵ ਨਾਗਰੀ ਦੀ ਭੇਣ ਸ਼ਾਰਦਾ ਦਾ ਪ੍ਰਚਾਰ ਦਸਵੀਂ ਸਦੀ ਵਿਚ ਕਸ਼ਮੀਰ ਤੋਂ ਪੰਜਾਬ ਵਿਚ ਹੋਣ ਲੱਗ ਪਿਆ ਸੀ।* ਸ਼ਾਰਦਾ ਦਾ ਸਭ ਤੋਂ ਪਹਿਲਾ ਲੇਖ ਦਸਵੀਂ ਸਦੀ ਦਾ ਹੀ ਮਿਲ ਸਕਿਆ ਹੈ ਤੇ ਇਹ ਜਾਂ ਅਜੇ ਹੇ ਹੋਰ ਲੇਖ ਜ਼ਿਆਦਾ ਸਿਰਾਹਾਂ, ਚੰਬੇ ਤੇ ਕੁੱਲੂ ਆਦਿ ਪਹਾੜੀ ਇਲਾਕਿਆਂ ਤੋਂ ਮਿਲੇ ਹਨ।

* ਪ੍ਰਾ. ਭਾ. ਲਿਪੀ ਮਾਲਾ ਪੰ. 130

2. ਟਾਕਰੀ

ਇਹ ਪੰਜਾਬ ਦੀ ਪੁਰਾਣੀ ਲਿੱਪੀ ਦਾ ਸ਼ਾਰਦਾ ਵਰਗਾ ਹੀ ਘੜੀਸਵਾਂ ਪਹਾੜੀ ਰੂਪ ਹੈ ਜੋ ਜੰਮੂ ਤੇ ਹੋਰ ਪੰਜਾਬ ਦੇ ਉੱਤਰ ਵਲ ਦੇ ਪਹਾੜੀ ਇਲਾਕੇ ਵਲ ਪਰਚਲਤ ਹੈ। ਕਾਂਗੜੇ ਲਾਗੇ ਦੀਆਂ ਪਹਾੜੀਆਂ ਵਿਚ ਇਸ ਲਿੱਪੀ ਦੇ ਕਈ ਪੁਰਾਣੇ ਸ਼ਿਲਾਲੇਖ ਵੀ ਮਿਲੇ ਹਨ। ਪਹਾੜ ਦੇ ਅੱਡ ਅੱਡ ਹਿੱਸਿਆਂ ਵਿੱਚ ਇਸ ਦੇ ਅੱਡ ਅੱਡ ਰੂਪ ਹਨ। ਜੰਮੂ ਦ ਇਲਾਕੇ ਵਿੱਚ ਵਰਤੀਂਦਾ ਰੂਪ 'ਡੋਗਰੀ' ਤੇ ਚੰਬੇ ਵਿਚਲਾ ਰੂਪ 'ਚੰਬਿਆਲੀ' ਅਖਵਾਉਂਦਾ ਹੈ।* ਕਈ ਵਿਦਵਾਨਾਂ ਦਾ ਖਿਆਲ ਹੈ ਕਿ ਠਾਕੁਰ ਰਾਜਪੂਤ ਚੌਧਰੀਆਂ ਵਿਚ ਵਰਤੀ ਜਾਣ ਕਰਕੇ ਇਸ ਦਾ ਨਾਂ 'ਠਾਕੁਰੀ' ਪੈ ਗਿਆ ਤੇ ਇਹੋ ਵਟ ਕੇ 'ਟਾਕਰੀ' ਲਫਜ਼ ਬਣਿਆ। ਸ਼ਾਇਦ ਇਹ ਵੀ ਠੀਕ ਨਾ ਹੋਵੇ। ਅਸਲ ਗੱਲ ਇਹ ਜਾਪਦੀ ਹੈ ਕਿ ਕਿਸੇ ਸਮੇਂ ਪੰਜਾਬ ਵਿੱਚ ਟੱਕ ਜਾਤੀ ਦਾ ਬੜਾ ਜ਼ੋਰ ਰਿਹਾ, ਇਨ੍ਹਾਂ ਦੇ ਤੇਜ਼ ਪ੍ਰਤਾਪ ਦਾ ਗੜ੍ਹ ਟੈਕਸ਼ਿਲਾ ਨਗਰ ਸੀ ਤੇ ਪੰਜਾਬ ਦੇ ਬਹੁਤ ਸਾਰੇ ਹਿੱਸੇ ਨੂੰ 'ਟੱਕ ਦੇਸ਼' ਆਖਿਆ ਸੀ।

ਪੁਰਾਣੀ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੀਆਂ ਪੋਥੀਆਂ ਵਿਚ ਇਸ 'ਟੱਕ ਦੇਸ਼' ਦੀ ਬੋਲੀ ਨੂੰ ਟੱਕੀ ਯਾ ਟਾਕੀ ਕਿਹਾ ਗਿਆ ਹੈ, ਸ਼ਾਇਦ ਇਸ ਬੋਲੀ ਲਈ ਵਰਤੀ ਜਾਂਦੀ ਲਿੱਪੀ ਹੀ 'ਟਾਕਰੇ' ਜਾਂ 'ਟਾਕਰੀ' ਕਹਾਈ।

3. ਲੰਡੇ

ਇਨ੍ਹਾਂ ਸ਼ਾਰਦਾ, ਟਾਕਰੀ ਆਦਿ ਲਿੱਪੀਆਂ ਤੋਂ ਇਲਾਵਾ ਪੰਜਾਬ ਦੇ ਵਪਾਰੀਆਂ ਵਿਚ ਲੰਡੇ ਯਾ ਮਹਾਜਨੀ ਲਿਪੀ ਦਾ ਬਹੁਤ

---

* ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ-(ਜੀ. ਬੀ. ਸਿੰਘ) ਪੰ. 106

ਵਰਤਾਰਾ ਰਿਹਾ ਹੈ। ਵਪਾਰੀ ਲੋਕ ਸਮੇਂ ਤੇ ਮੇਹਨਤ ਦੀ ਬੱਚਤ ਲਈ ਅੱਖਰਾਂ ਉੱਤੇ ਨਾ ਲੀਕਾਂ ਖਿੱਚਦੇ ਸਨ ਅਤੇ ਨਾ ਹੀ ਲਗ-ਮਾਤਰ ਲਾਉਂਦੇ ਸਨ। ਇਸੇ ਕਾਹਲੀ ਦਾ ਸਿੱਟਾ ਲੰਡੇ ਅੱਖਰ ਚਲੇ, ਮਹਾਜਨਾਂ ਯਾ ਸਰਾਫਾਂ ਦੇ ਵਰਤਣ ਕਰਕੇ ਇਹੋ 'ਮਹਾਜਨੀ' ਯਾ 'ਸਰਾਫ਼ੀ' ਅੱਖਰ ਕਹਿਲਾਏ।

ਹਿੰਦੁਸਤਾਨ ਵਿਚ ਅਜਿਹੀਆਂ ਸੌ ਦੇ ਲਗਭਗ ਵਪਾਰੀ ਲਿੱਪੀਆਂ ਹੋਣਗੀਆਂ। ਪੰਜਾਬ ਵਿਚ ਵੀ ਸਰਾਫੀ, ਮਹਾਜਨੀ, ਖੋਜਾ, ਅਰੋੜਾ, ਲੰਮਾ-ਵਾਸੀ, ਮੁਲਤਾਨੀ, ਬਹਾਵਲਪੁਰੀ, ਪ੍ਰਾਚੀ, ਉੱਚੀ, ਰੋਹੜੀ, ਸਿੰਧੀ, ਸਾਰਿਕਾ, ਥਲੀ ਤੇ ਕੀਰਕੀ ਆਦਿ ਕਈ ਭਾਂਤ ਦੇ ਅੱਖਰ ਵਹੀਆਂ ਖਾਤਿਆਂ ਵਿਚ ਚਾਲੂ ਹਨ।* ਹੈਨ ਇਹ ਸਭ ਲੰਡਿਆਂ ਦਾ ਬਦਲਿਆ ਰੂਪ ਹੀ। ਅਤੇ ਲੰਡੇ ਖੁਦ ਵੀ ਸਾਹਿਤਕ ਕੰਮਾਂ ਲਈ ਵਰਤੀਆਂ ਜਾਂਦੀਆਂ ਲਿੱਪੀਆਂ ਦਾ ਹੀ ਇਕ ਸ਼ਿਕਸ਼ਤੇ ਵਾਲਾ ਵਟਿਆ ਰੂਪ ਹੈ। ਜਾਂ ਇਸ ਨੂੰ ਪੂਰਬਲਾ ਰੂਪ ਵੀ ਕਹਿ ਸਕਦੇ ਹਾਂ।

ਡਾ. ਲਾਇਟਨਰ ਨੇ ਆਪਣੀ ਕਿਤਾਬ 'ਪੰਜਾਬ ਦੀ ਦੇਸੀ ਸਿਖਿਆ ਪ੍ਰਣਾਲੀ' (1883) ਵਿੱਚ ਇਨ੍ਹਾਂ ਵੰਨਸੁਵੰਨੇ ਅੱਖਰਾਂ ਦੇ ਕਈ ਪ੍ਰਕਾਰ ਦੇ ਚਿਤ੍ਰ ਦਿੱਤੇ ਹਨ।

ਇਹ ਤਾਂ ਹੋਈਆਂ ਪੰਜਾਬ ਦੇ ਪਹਾੜੀ ਇਲਾਕੇ ਤੇ ਵਪਾਰੀਆਂ ਵਿਚ ਵਰਤੀਂਦੀਆਂ ਲਿੱਪੀਆਂ, ਹੁਣ ਅਸੀਂ ਗੁਰਮੁਖੀ ਲਿੱਪੀ ਵੱਲ ਆਉਂਦੇ ਹਾਂ।

## 4. ਗੁਰਮੁਖੀ

ਪੰਜਾਬ ਦੇ ਮੈਦਾਨੀ ਇਲਾਕੇ ਵਿਚ ਪੁਰਾਣੇ ਜ਼ਮਾਨੇ ਕਿਸ

---

* ਪ੍ਰਾ. ਭਾ. ਲਿੱਪੀ ਮਾਲਾ, ਪੰ. 130

ਲਿੱਪੀ ਦਾ ਵਰਤਾਰਾ ਸੀ ਤੇ ਉਸ ਦਾ ਕੀ ਨਾਂ ਸੀ, ਇਸ ਬਾਰੇ ਜ਼ਰਾ ਵਿਚਾਰ ਕਰਨ ਦੀ ਲੋੜ ਹੈ। ਐਲਬਰੂਨੀ ਨੇ ਜੋ ਹਿੰਦ ਦੀਆਂ 11 ਲਿਪੀਆਂ ਦਾ ਜ਼ਿਕਰ ਕੀਤਾ ਹੈ, ਉਸ ਵਿਚ ਇਕ 'ਅਰਧਨਾਗਰੀ' ਨਾਂ ਦੀ ਲਿਪੀ ਹੈ, ਇਸ ਬਾਰੇ ਉਹ ਕਹਿੰਦਾ ਹੈ ਕਿ ਇਹ 'ਸਿਧ ਮਾਤ੍ਰਿਕਾ' ਅਤੇ ਮਾਲਵਾ (ਉਜੈਨ) ਵਿਚ ਵਰਤੀਂਦੀ 'ਨਾਗਰ' ਲਿਪੀ ਦੇ ਮੇਲ ਤੋਂ ਬਣੀ ਹੈ ਤੇ ਇਹ 'ਭਾਟੀ ਦੇਸ' ਅਤੇ ਸਿੰਧ ਦੇ ਕੁਝ ਹਿੱਸਿਆਂ ਵਿਚ ਵਰਤੀ ਜਾਂਦੀ ਹੈ।* ਜੇਹਾ ਕਿ ਇਹ ਪਰਗਟ ਹੀ ਹੈ ਕਿ ਭੱਟੀ ਰਾਜਪੂਤਾਂ ਦੀ ਵਸੋਂ ਕਾਰਣ ਬਠਿੰਡੇ ਵੱਲ ਦਾ ਇਲਾਕਾ 'ਭਾਟੀ ਦੇਸ' ਜਾਂ 'ਭਟਿਆਣਾ' ਕਿਹਾ ਜਾਂਦਾ ਰਿਹਾ ਹੈ। ਇਥੋਂ ਦੀ ਬੋਲੀ ਦਾ ਨਾਂ ਹੈ ਭਟਿਆਣੀ, ਜੋ ਕਿ ਪੰਜਾਬੀ ਦੀ ਉਪਭਾਸ਼ਾ ਹੈ। ਇਸੇ ਇਲਾਕੇ ਵਿਚ ਵਰਤੀ ਜਾਂਦੀ ਪੁਰਾਣੀ ਲਿੱਪੀ ਦਾ ਨਾਂ 'ਅਰਧਨਾਗਰੀ' ਸੀ, ਜਿਸ ਨੂੰ 'ਭਟਾਖਰੀ' ਵੀ ਕਿਹਾ ਜਾਂਦਾ ਸੀ। ਇਤਿਹਾਸਕ ਤੌਰ ਤੇ ਇਹ ਗੱਲ ਪਰਗਟ ਹੈ ਕਿ ਦਸਵੀਂ ਗਿਆਰ੍ਹਵੀਂ ਸਦੀ ਵਿਚ ਬਠਿੰਡਾ ਇਕ ਭਾਰਾ ਰਾਜ-ਕੇਂਦਰ ਸੀ। ਇਥੋਂ ਦੇ ਹੀ ਰਾਜੇ ਜੈਪਾਲ ਤੇ ਅਨੰਦਪਾਲ ਆਦਿ ਨੇ ਮਹਿਮੂਦ ਗਜ਼ਨਵੀ ਨਾਲ ਟਾਕਰਾ ਲਿਆ ਸੀ। ਸੋ ਇਸ ਥਾਂ ਦੀ ਲਿਪੀ ਦੀ ਪੰਜਾਬ ਭਰ ਵਿੱਚ ਪ੍ਰਭੁਤਾ ਹੋਣਾ ਕੁਦਰਤੀ ਗੱਲ ਸੀ। ਇਸੇ ਕਰਕੇ ਐਲਬਰੂਨੀ ਨੇ ਇਸ ਦਾ ਜ਼ਿਕਰ ਕੀਤਾ। ਭਾਰਤੀ ਲਿੱਪੀ-ਵਿਗਿਆਨੀ ਪੰਡਤ ਗੌਰੀ ਸ਼ੰਕਰ ਹੀਰਾ ਚੰਦ ਓਝਾ ਜੀ ਨੇ ਵੀ ਇਹ ਮੰਨਿਆ ਹੈ ਕਿ ਪੰਜਾਬ ਵਿੱਚ ਸੰਸਕ੍ਰਿਤ ਪੁਸਤਕਾਂ ਨਾਗਰੀ ਨਾਲ ਮਿਲਦੀ ਇਕ ਹੋਰ ਪੁਰਾਣੀ ਲਿੱਪੀ ਵਿੱਚ ਲਿਖੀਆਂ ਜਾਂਦੀਆਂ ਸਨ, ਇਸੇ

---

* ਗੁਰਮੁਖੀ ਲਿੱਪੀ ਦਾ ਜਨਮ ਤੇ ਵਿਕਾਸ, ਪੰ. 81

ਸੰਸਕ੍ਰਿਤ ਪੁਸਤਕਾਂ ਲਈ ਵਰਤੀ ਜਾਣ ਵਾਲੀ ਲਿੱਪੀ ਤੋਂ ਵਰਤਮਾਨ ਪੰਜਾਬੀ ਲਿੱਪੀ ਬਣੀ, ਇਹ ਕਥਨ ਵੀ ਉਸ ਪੁਰਾਣੀ ਅਰਧਨਾਗਰੀ ਜਾਂ ਭਟਾਖਰੀ ਲਿੱਪੀ ਵਲ ਸੰਕੇਤ ਕਰਦਾ ਹੈ, ਜਿਸ ਤੋਂ ਗੁਰਮੁਖੀ ਲਿੱਪੀ ਦਾ ਵਿਕਾਸ ਹੋਇਆ। ਚੂੰਕਿ ਅਰਧਨਾਗਰੀ ਦੀ ਅੱਖਰ-ਮਾਲਾ ਸਾਡੇ ਸਾਹਮਣੇ ਨਹੀਂ, ਇਸ ਕਰਕੇ ਇਸ ਉਤੇ ਬਹੁਤਾ ਜ਼ੋਰ ਨਾ ਦੇ ਕੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਸ਼ਾਇਦ 'ਸਿਧ ਮਾਤ੍ਰਿਕਾ' ਜਾਂ 'ਸਿੱਧੰ ਲਿੱਪੀ' ਹੀ ਸਾਡੀ ਗੁਰਮੁਖੀ ਲਿੱਪੀ ਦੀ ਜਿਠੇਰੀ ਹੋਵੇ ਤੇ ਅਰਧਨਾਗਰੀ ਵੀ ਇਸੇ ਦੀ ਅੰਸਬੰਸ ਹੋਵੇ।

ਗੁਰਮੁਖੀ ਨਾਂ ਤਾਂ ਭਾਵੇਂ ਪੰਜ ਚਾਰ ਸੌ ਵਰ੍ਹੇ ਤੋਂ ਵੱਧ ਨਾ ਪੁਰਾਣਾ ਹੋਵੇ ਪਰੰਤੂ ਇਸ ਲਿੱਪੀ ਦੇ ਅੱਖਰ ਢੇਰ ਪੁਰਾਣੇ ਹਨ। ਈ. ਪੀ. ਨਿਊਟਨ ਦਾ ਕਹਿਣਾ ਹੈ ਕਿ ਪੰਜਾਬੀ ਦੇ ਪੈਂਤੀ ਅੱਖਰਾਂ ਵਿਚੋਂ ਘੱਟ ਤੋਂ ਘੱਟ ਇੱਕੀ ਅੱਖਰ ਤਾਂ ਮਾੜੇ ਮੋਟੇ ਫ਼ਰਕ ਨਾਲ ਪ੍ਰਾਚੀਨ ਸ਼ਿਲਾਲੇਖਾਂ ਵਿਚ ਦਿੱਸ ਹੀ ਪੈਂਦੇ ਹਨ। ਛੇ, ਦਸਵੀਂ ਸਦੀ ਈਸਵੀ ਦੇ, ਬਾਰਾਂ ਤੀਜੀ ਸਦੀ ਈ. ਪੂਰਬ ਦੇ, ਅਤੇ ਤਿੰਨ ਪੰਜਵੀਂ ਸਦੀ ਈ. ਪੂਰਬ ਵਿਚ ਮਿਲ ਜਾਂਦੇ ਹਨ। ਇਸ ਲਈ ਇਹ ਮੰਨਣਾ ਪਵੇਗਾ ਕਿ ਪੰਜਾਬ ਵਿਚ ਦੇਰ ਤੋਂ ਲਿੱਪੀ ਕਲਾ ਚਾਲੂ ਸੀ ਅਤੇ ਇਸੇ ਦਾ ਸਦੀਆਂ ਵਿਚ ਵਟਿਆ ਬਦਲਿਆ ਰੂਪ ਇਹ ਮੌਜੂਦਾ ਲਿੱਪੀ ਹੈ।

ਇਸ ਸਮੇਂ ਪੰਜਾਬ ਦੀ ਪ੍ਰਧਾਨ ਲਿੱਪੀ ਗੁਰਮੁਖੀ ਹੈ। ਵਹੀ ਖਾਤਿਆਂ ਤੋਂ ਬਿਨਾਂ ਪੰਜਾਬੀਆਂ ਦਾ ਬਾਕੀ ਕਾਰ-ਵਿਹਾਰ, ਚਿੱਠੀ-ਪੱਤਰ ਤੇ ਸਾਰੀ ਸਾਹਿਤਕ ਲਿਖਤ ਇਸੇ ਲਿੱਪੀ ਵਿਚ ਕੀਤੀ ਜਾਂਦੀ ਹੈ। ਇਸ ਦੇ 'ਗੁਰਮੁਖੀ' ਨਾਂ ਤੋਂ ਕਈ ਫਿਰਕਾਪ੍ਰਸਤ ਦਿਮਾਗਾਂ ਵਿਚ ਕਈ ਤਰ੍ਹਾਂ ਦੇ ਸ਼ੰਕੇ ਖੜੇ ਕਰ ਕੇ

ਇਸ ਦੇ ਸਰਬ-ਪਰਵਾਣ ਹੋਣ ਵਿਚ ਕੁਝ ਕੁ ਅਟਕਾ ਪਾ ਛੱਡਿਆ ਹੈ। ਉਹ ਲੋਕ ਕਹਿੰਦੇ ਹਨ ਕਿ ਇਹ ਤਾਂ ਸਿਖਾਂ ਵਾਸਤੇ ਹੀ ਬਣਾਈ ਸੀ, ਅਸੀਂ ਇਸ ਨੂੰ ਨਹੀਂ ਅਪਣਾਉਣਾ। ਹੁਣ ਵਿਚਾਰਨ ਵਾਲੀ ਗੱਲ ਤਾਂ ਇਹ ਹੈ ਕਿ ਕੀ ਇਹ ਲਿੱਪੀ ਸਿੱਖ-ਗੁਰੂਆਂ ਦੇ ਜ਼ਮਾਨੇ ਦੀ ਹੀ ਕਾਢ ਹੈ ਯਾ ਇਹ ਪੰਜਾਬੀ ਦੀ ਚਲੀ ਆ ਰਹੀ ਕਿਸੇ ਪ੍ਰਾਚੀਨ ਲਿੱਪੀ ਦਾ ਬਦਲਿਆ ਸੁਧਰਿਆ ਰੂਪ ਹੈ? ਜੇ ਕਰ ਸਿੱਖ ਗੁਰੂਆਂ ਨੇ ਹੀ ਇਸ ਦੀ ਘਾੜਤ ਘੜੀ ਹੋਵੇ ਤਾਂ ਕੀ ਅਜੇਹੀ ਸਾਦੀ ਸੁਚੱਜੀ ਲਿੱਪੀ ਦੀ ਵਰਤੋਂ ਕਰਨਾ ਪਾਪ ਹੋ ਜਾਂਦਾ ਹੈ? ਬਿਦੇਸ਼ ਤੋਂ ਆਏ ਜਰਵਾਣਿਆਂ-ਅਰਬੀਆਂ, ਈਰਾਨੀਆਂ ਦੀ ਲਿੱਪੀ ਦਾ ਇਕ ਰੂਪ-ਉਰਦੂ ਤਾਂ ਸਾਨੂੰ ਪਰਵਾਣ ਕਰਨ ਲਈ ਕੋਈ ਹਿਚਕਿਚਾਹਟ ਨਹੀਂ ਹੁੰਦੀ ਪਰ ਆਪਣੇ ਦੇਸ ਤੋਂ ਉਪਕਾਰੀ ਮਹਾਂ ਪੁਰਸ਼ਾਂ ਦੀ ਕਿਰਤ ਤੋਂ ਨੱਕ ਵੱਟਣਾ ਹੀ ਚੰਗਾ ਸਮਝਦੇ ਹਾਂ। ਇਹ ਗੱਲ ਕਿਸੇ ਸਵੈਮਾਨ ਵਾਲੇ ਦੇਸ਼ ਵਿਚ ਭਲੀ ਨਹੀਂ ਮੰਨੀ ਜਾ ਸਕਦੀ। ਪਰ ਹੁਣ ਤਾਂ ਖੋਜ ਨੇ ਉਹ ਸਬੂਤ ਸਾਮ੍ਹਣੇ ਲਿਆ ਦਿੱਤੇ ਹਨ ਜਿਨ੍ਹਾਂ ਤੋਂ ਇਹ ਗੱਲ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਗੁਰਮੁਖੀ ਲਿੱਪੀ ਤਾਂ ਕੋਈ ਨਵੀਂ ਕਾਢ ਨਹੀਂ, ਇਹ ਪੰਜਾਬ ਦੀ ਪ੍ਰਾਚੀਨ ਲਿੱਪੀ ਦਾ ਹੀ ਇਕ ਸੰਵਰਿਆ-ਸੁਧਰਿਆ ਰੂਪ ਹੈ। ਪੰਜਾਬ ਦੀਆਂ ਪਰਸਿੱਧ ਲਿੱਪੀਆਂ ਦੀਆਂ ਵਰਣਮਾਲਾਵਾਂ ਦਾ ਵੇਰਵਾ ਇਸ ਤਰ੍ਹਾਂ ਹੈ।

ਸ਼ਾਰਦਾ - 4 ਸ੍ਰ, 33 ਵਿਅੰਜਨ-37
ਟਾਕਰੀ - 4 ਸ੍ਰ, 33 ਵਿਅੰਜਨ-37 | ੜ ਨਹੀਂ ਹੈ।
ਲੰਡੇ- 3 ਸ੍ਰ, 27 ਵਿਅੰਜਨ - 30 | ੜ ਹੈ
ਗੁਰਮੁਖੀ -3 ਸ੍ਰ, 32 ਵਿਅੰਜਨ-35

ਇਨ੍ਹਾਂ ਚਹੁੰਆਂ ਲਿੱਪੀਆਂ ਦੀ ਅੱਖਰ-ਗਿਣਤੀ ਵੀ ਜਿਥੇ ਰਲਦੀ ਹੈ, ਉਥੇ ਬਹੁਤ ਸਾਰੀਆਂ ਅੱਖਰ-ਸ਼ਕਲਾਂ ਵੀ ਮਿਲਦੀਆਂ ਹਨ। ਵਪਾਰੀ ਲਿੱਪੀ, ਲੰਡਿਆਂ ਨੂੰ ਛੱਡ ਕੇ ਜੇ ਅਸੀਂ ਪੁਰਾਣੀਆਂ ਲਿੱਪੀਆਂ ਸ਼ਾਰਦਾ ਤੇ ਟਾਕਰੀ ਨਾਲ ਗੁਰਮੁਖੀ ਦਾ ਟਾਕਰਾ ਕਰੀਏ ਤਾਂ ਇਨ੍ਹਾਂ ਦਾ ਗੂੜ੍ਹਾ ਸਬੰਧ ਜ਼ਾਹਰ ਹੋਵੇਗਾ। ਗੁਰਮੁਖੀ ਦੇ ਸੱਤ ਅੱਖਰ ਸ਼ਾਰਦਾ ਨਾਲ ਬਿਲਕੁਲ ਸਾਂਝੇ ਤੇ ਬਾਰਾਂ ਕਾਫੀ ਮਿਲਦੇ ਹਨ। ਦੂਰ ਦਾ ਸਾਕ ਹੋਣ ਕਰਕੇ ਸਮੇਂ ਨਾਲ ਬਾਕੀ ਰੂਪ ਬਦਲ ਗਏ ਹਨ ਪਰ ਟਾਕਰੀ ਨਾਲ ਗੁਰਮੁਖੀ ਅੱਖਰ ਵਧੇਰੇ ਰਲਦੇ ਹਨ।

ੳ, ਹ, ਖ, ਗ, ਘ, ਟ, ਠ, ਡ, ਤ, ਥ ਪ, ਫ, ਭ, ਰ, ਵ, ਇਹ 15 ਅੱਖਰ ਤਾਂ ਟਾਕਰੀ ਤੇ ਗੁਰਮੁਖੀ ਦੇ ਸਾਂਝੇ ਹੀ ਹਨ। ਬਾਕੀ ਪੰਜ ਚ, ਢ, ਦ, ਧ, ਲ ਕਾਫੀ ਮਿਲਦੇ ਅਤੇ ਛੇ ਕ, ਛ, ਜ, ਵ, ਮ, ਯ ਕੁਝ ਕੁਝ ਮਿਲਦੇ ਹਨ। ਸਿਰਫ ਅੱਠ ਅੱਖਰ ਨਹੀਂ ਮਿਲਦੇ।* ਲਗਾਂ ਮਾਤ੍ਰਾਂ, ਔਂਕੜ, ਦੁਲੈਂਕੜ ਦੋਹਾਂ ਦੇ ਇਕੋ ਜਿਹੇ ਹਨ, ਤੇ ਹੋੜੇ ਕਨੌੜੇ ਵੀ ਪੁਰਾਣੇ ਰੂਪਾਂ ਵਿਚ ਮਿਲਦੇ ਹਨ। ਇਸੇ ਗੂੜ੍ਹੇ ਮੇਲ ਤੋਂ ਇਹ ਸਿੱਟਾ ਕੱਢਣਾ ਗਲਤ ਨਹੀਂ ਕਿ ਟਾਕਰੀ ਤੇ ਗੁਰਮੁਖੀ ਦੋਵੇਂ ਭੈਣਾਂ ਹਨ ਤੇ ਇਨ੍ਹਾਂ ਦੀ ਆਪਸ ਵਿੱਚ ਡੂੰਘੀ ਸਾਕੇਦਾਰੀ ਹੈ। ਗੁਰਮੁਖੀ ਦੇ ਜੋ ਅੱਠ ਅੱਖਰ ਟਾਕਰੀ ਨਾਲ ਨਹੀਂ ਰਲਦੇ, ਉਨ੍ਹਾਂ ਵਿਚੋਂ ਕਈ ਸ਼ਾਰਦਾ, ਮਹਾਜਨੀ ਤੇ ਕਈ ਪੁਰਾਣੇ ਸ਼ਿਲਾਲੇਖਾਂ ਵਿਚ ਥੋੜ੍ਹੇ ਬਹੁਤੇ ਫਰਕ ਨਾਲ ਪਾਏ ਜਾਂਦੇ ਹਨ।

ਇਸ ਤੋਂ ਇਹ ਗੱਲ ਭਲੀ-ਭਾਂਤ ਸਿੱਧ ਹੋ ਜਾਂਦੀ ਹੈ ਕਿ

---

* ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ (ਜੀ. ਬੀ. ਸਿੰਘ) ਪੰ. 96

ਪੰਜਾਬ ਵਿੱਚ ਵੇਦਕ ਜ਼ਮਾਨੇ ਤੋਂ ਹੀ ਲਿਪੀ ਮੌਜੂਦ ਸੀ ਤੇ ਇਸੇ ਨੇ ਸਮੇਂ ਦੇ ਚੱਕ੍ਰ ਨਾਲ ਕਈ ਰੂਪ ਬਦਲੇ।

ਜਿਸ ਧਰਤੀ ਵਿਚ ਵੇਦ ਰਚੇ ਗਏ, ਜਿਸ ਧਰਤੀ ਨੇ ਕੁਰਖੇਤਰ ਵਿਚ 'ਗੀਤਾ' ਵਰਗਾ ਗਿਆਨ ਪ੍ਰਗਟ ਕੀਤਾ ਅਤੇ ਜਿਸ ਧਰਤੀ ਨੇ 'ਅਸ਼ਟਾਧਿਆਈ' ਜੇਹੇ ਸੰਸਕ੍ਰਿਤ ਦੇ ਅਤੀ ਵਿਗਿਆਨਕ ਤੇ ਸੰਪੂਰਣ ਵਿਆਕਰਣ ਰਚਣ ਵਾਲੇ ਪਾਣਿਨੀ ਜੈਸੇ ਵਿਦਵਾਨ ਅਤੇ ਪਤੰਜਲੀ ਜੈਸੇ ਭਾਸ਼ਯਕਾਰ ਪੈਦਾ ਕਰਕੇ ਦਿੱਤੇ, ਜਿਨ੍ਹਾਂ ਲੋਕਾਂ ਦੀ ਸੁਰਸਤੀ ਨਦੀ ਹਿੰਦ ਭਰ ਵਿਚ ਬਾਣੀ ਦੀ 'ਦੇਵਤਾ' ਮੰਨੀ ਜਾ ਕੇ ਪੂਜੀ ਜਾਂਦੀ ਹੋਵੇ, ਇਹ ਕਦੀ ਵੀ ਨਹੀਂ ਹੋ ਸਕਦਾ ਕਿ ਉਹ ਲਿਖਣ ਦੇ ਹੁਨਰ ਤੋਂ ਅਣਜਾਣ ਹੋਣ। ਆਰੀਆਂ ਤੋਂ ਪਹਿਲਾਂ ਪੰਜਾਬ ਦੀ ਧਰਤੀ ਦੇ ਉਚੀ ਸਭਿਅਤਾ ਦੇ ਮਾਲਕ ਆਦਿ-ਵਾਸੀ ਵੀ ਲਿਖਣ ਵਿਚ ਚੰਗੇ ਪ੍ਰਬੀਨ ਸਨ। ਮੋਹੇਂ ਜੋ ਦੜੋ ਤੇ ਹੜੱਪਾ ਤੋਂ ਮਿਲੀਆਂ ਪੁਰਾਣੀਆਂ ਲਿਖਤਾਂ ਇਸ ਗੱਲ ਦਾ ਸਬੂਤ ਹਨ। ਇਸ ਲਈ ਇਹ ਇਕ ਪ੍ਰਮਾਣੀਕ ਸੱਚਾਈ ਹੈ ਕਿ ਪੰਜਾਬ ਵਿਚ ਲਿਖਤ ਵਿਦਿਆ ਚਿਰਾਂ ਤੋਂ ਹੀ ਜਾਰੀ ਸੀ ਤੇ ਉਸੇ ਗੱਦੀ ਦੀ ਵਾਰਿਸ ਗੁਰਮੁਖੀ ਹੈ।

## ਗੁਰਮੁਖੀ ਦਾ ਜਨਮ ਤੇ ਵਿਕਾਸ

ਜੇਹਾ ਕਿ ਅਸੀਂ ਉਪਰ ਵਿਚਾਰ ਕਰ ਚੁਕੇ ਹਾਂ ਕਿ ਉੱਤਰੀ ਭਾਰਤ ਦੀਆਂ ਵਰਤਮਾਨ ਲਿੱਪੀਆਂ ਵਧੇਰੇ ਕਰਕੇ ਬ੍ਰਹਿਮੀ ਤੋਂ ਹੀ ਵਿਕਸਤ ਹੋਈਆਂ ਹਨ, ਇਸ ਬਾਰੇ ਬਹੁਤੀ ਸ਼ੰਕਾ ਦੀ ਗੁੰਜਾਇਸ਼ ਨਹੀਂ। ਬ੍ਰਹਿਮੀ ਤੋਂ ਗੁਪਤ ਲਿਪੀ ਤੇ ਗੁਪਤ ਤੋਂ ਕੁਟਿਲ ਤੇ ਸਿੱਧੰ ਲਿੱਪੀ ਦੇ ਅੱਖਰਾਂ ਤੋਂ ਅੱਗੇ ਸ਼ਾਰਦਾ, ਟਾਕਰੀ ਤੇ ਗੁਰਮੁਖੀ ਆਦਿ ਦਾ ਵਿਕਾਸ ਹੋਇਆ। ਲਗਭਗ 500 ਈ. ਦੇ ਲਾਗੇ ਲਿਖੀ ਇਕ ਪੁਸਤਕ 'ਉਸ਼ਣੀਸ ਵਿਜਯ ਧਾਰਣੀ'

(ਧਾਰਣੀ-ਤਾਂਤ੍ਰਿਕ ਬਚਨ) ਜਾਪਾਨ ਦੇ ਹਰ ਯੂਜੀ ਮਠ ਤੋਂ ਮਿਲੀ ਹੈ ਜੋ ਕਿ ਭੋਜ ਪੱਤਰ ਉਤੇ ਲਿਖੀ ਹੋਈ ਹੈ। ਇਸ ਦੇ ਅੰਤ ਵਿਚ ਇਕ ਮੁਕੰਮਲ ਭਾਰਤੀ ਵਰਣਮਾਲਾ ਦਰਜ ਹੈ ਜਿਸ ਨੂੰ ਕੁਝ ਵਿਦਵਾਨ ਕੁਟਿਲ ਤੇ ਕੁਝ ਸਿੱਧੰ ਲਿੱਪੀ ਦੀ ਵਰਣਮਾਲਾ ਖਿਆਲ ਕਰਦੇ ਹਨ। ਇਸ ਦਾ ਉਤਾਰਾ 'ਭਾਰਤੀਯ ਪ੍ਰਾਚੀਨ ਲਿੱਪੀ ਮਾਲਾ', ਗ੍ਰੰਥ ਦੀ 19 ਨੰਬਰ ਪਲੇਟ ਵਿਚ ਦਿੱਤਾ ਗਿਆ ਹੈ। ਇਸੇ ਤਰ੍ਹਾਂ 894 ਈ. ਦੀ ਜੋਧਪੁਰ ਵਾਲੀ ਲਿਖਤ ਦੇ ਅੱਖਰ 23 ਨੰਬਰ ਪਲੇਟ ਵਿੱਚ ਦਿਖਾਏ ਗਏ ਹਨ। ਉਹ ਵੀ ਸਾਡੇ ਲਈ ਵਿਸ਼ੇਸ਼ ਧਿਆਨ ਦੇ ਮੁਥਾਜ ਹਨ 19 ਨਬੰਰ ਪਲੇਟ ਦੇ ਅੱਖਰ ਤੱਕ ਕੇ ਇਹ ਸਹਿਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਉਸ ਸਮੇ 'ਗੁਰਮੁਖੀ' ਵਾਲੇ ਅੱਧਿਓਂ ਵੱਧ ਅੱਖਰ ਅੱਜ ਵਾਲਾ ਰੂਪ ਧਾਰਨ ਕਰ ਚੁੱਕੇ ਹਨ। ਸਿੱਧੰ ਲਿੱਪੀ ਵਿਚ ਇਸ ਦੇ ਮੁੱਢਲੇ ਨਿਸ਼ਾਨ ਪ੍ਰਤੱਖ ਰੂਪ ਵਿਚ ਮਿਲਦੇ ਹਨ।

ਸਿੱਧੰ ਲਿਪੀ

ਸਿੱਧੰ ਮਾਤ੍ਰਿਕਾ ਜਾਂ ਸਿੱਧੰ ਲਿੱਪੀ ਦਾ ਪੁਰਾਣਾ ਹਵਾਲਾ ਐਲਬਰੂਨੀ ਦੀ ਪੁਸਤਕ 'ਕਿਤਾਬੁਲ ਹਿੰਦ' (1030 ਈ.) ਵਿਚ ਮਿਲਦਾ ਹੈ। ਉਹ ਲਿਖਦਾ ਹੈ ਸਭ ਨਾਲੋਂ ਵਧੇਰੇ ਪ੍ਰਚਲਤ ਲਿੱਪੀ 'ਸਿੱਧ ਮਾਤ੍ਰਿਕਾ' ਹੈ, ਜਿਸ ਨੂੰ ਕਈ ਕਸ਼ਮੀਰ ਵਿਚੋਂ ਨਿਕਲੀ ਦੱਸਦੇ ਹਨ। ਕਸ਼ਮੀਰ ਤੋਂ ਇਲਾਵਾ ਬਨਾਰਸ ਤੇ ਮੱਧ ਦੇਸ਼ ਯਾ ਕਨੌਜ ਦੇ ਇਲਾਕੇ ਵਿਚ ਵੀ ਇਹੋ ਅੱਖਰ ਵਰਤੇ ਜਾਂਦੇ ਹਨ।'

ਸਿੱਧ ਮਾਤ੍ਰਿਕਾ ਦਾ ਲਫਜ਼ੀ ਮਾਅਨਾ ਹੈ - ਸਿੱਧਾਂ ਦੀ ਲਿਪੀ, ਪਹਿਲੇ ਪਹਿਲ ਪਹੁੰਚੇ ਹੋਏ ਬੋਧੀ ਭਿਖ਼ੂਆਂ ਜਾਂ ਸਾਧੂਆਂ ਨੂੰ 'ਸਿੱਧ' ਕਿਹਾ ਜਾਂਦਾ ਸੀ। ਇਨ੍ਹਾਂ ਸਾਧੂਆਂ ਵਿੱਚ ਪ੍ਰਚਲਤ ਲਿਪੀ ਸੀ, ਸਿੱਧੰ ਲਿਪੀ ਜਾਂ ਸਿੱਧ-ਮਾਤ੍ਰਿਕਾ। ਵੈਸੇ 'ਸਿਧ

ਮਾਤ੍ਰਿਕਾ' ਇਕ ਤਾਂਤ੍ਰਿਕ ਦੇਵੀ ਦਾ ਵੀ ਨਾਂ ਹੈ।* ਹੋ ਸਕਦਾ ਹੈ, ਜੰਤਰ ਵਿਦਿਆ ਦੇ ਹਮੈਤੀਆਂ ਨੇ ਉਸ ਦੇ ਨਾਂ ਤੇ ਹੀ ਲਿੱਪੀ ਦਾ ਨਾਂ ਰਖਿਆ ਹੋਵੇ, ਜਿਵੇਂ ਕਿ ਅੱਗੇ ਸਪਸ਼ਟ ਹੋਵੇਗਾ। ਇਸ ਸਿੱਧੰ ਲਿੱਪੀ ਦੀ ਕਿਸਮਤ ਇਤਨੀ ਚਮਕੀ ਕਿ ਇਹ ਬੋਧੀ ਭਿਖ਼ੂ (ਤੰਤਰੀ) ਇਸ ਨੂੰ ਚੀਨ ਜਾਪਾਨ ਤੱਕ ਲੈ ਗਏ। 1837 ਈ. ਵਿਚ ਇਕ ਜਾਪਾਨੀ ਭਿਖ਼ੂ ਸੋ ਗੋਨ ਨੇ ਪੰਜ ਜਿਲਦਾਂ ਵਿਚ ਇਕ 'ਆਸ਼ਰ ਜੋ' ਨਾਂ ਦਾ ਗ੍ਰੰਥ ਪ੍ਰਕਾਸ਼ਤ ਕੀਤਾ ਸੀ, ਇਸ ਵਿਚ ਚੀਨੀ, ਜਾਪਾਨੀ ਬੋਧੀ ਅਚਾਰਯਾਂ ਦੀਆਂ ਸਿੱਧੰ ਲਿੱਪੀ ਵਿੱਚ ਲਿਖੀਆਂ ਦੁਰਲੱਭ ਹੱਥ-ਲਿਖਤਾਂ, ਪੁਰਾਣੇ ਮਠਾਂ ਮੰਦਰਾਂ ਦੀਆਂ ਲਾਇਬਰੇਰੀਆਂ ਵਿਚੋਂ ਲੈ ਕੇ ਸੰਕਲਿਤ ਕੀਤੀਆਂ ਗਈਆਂ ਹਨ।

ਦਰਅਸਲ ਚੀਨ ਦੇ ਬੋਧੀ ਮੰਦਰਾਂ ਵਿੱਚ ਸਿੱਧੰ ਲਿਪੀ ਨੇ ਧਾਰਮਿਕ ਦ੍ਰਿਸ਼ਟੀ ਤੋਂ ਕਾਫੀ ਪੂਜਨੀਕ ਥਾਂ ਹਾਸਲ ਕਰ ਲਈ ਸੀ। ਕਾਰਣ ਇਹ ਸੀ ਕਿ ਇਸ ਵਿਚ ਮੰਤ੍ਰ ਜੰਤ੍ਰ ਲਿਖ ਕੇ ਅਗੋਂ ਇਕ ਇਕ ਨੂੰ ਵਿਸ਼ੇਸ਼ ਅਧਿਆਤਮਕ ਅਰਥ ਦਿੱਤੇ ਜਾਂਦੇ ਸਨ। ਕਈ ਵਾਰ ਦੀਵਾਰ ਉਤੇ ਕੋਈ ਗੋਲਾਕਾਰ ਬਣਾ ਕੇ ਦਰਮਿਆਨ ਕੋਈ ਅੱਖਰ ਲਿਖ ਲਿਖ ਕੇ ਉਸ ਵਿੱਚ ਧਿਆਨ ਟਿਕਾਇਆ ਜਾਂਦਾ ਸੀ। 'ਅ' ਅੱਖਰ ਦੀ ਆਦਿ ਵਿੱਚ ਵਿਚ ਆਉਣ ਕਾਰਣ ਸਭ ਤੋਂ ਵਧ ਵਡਿਆਈ ਸੀ, ਇਸ ਵਿੱਚ ਮੰਤ੍ਰਯਾਨ ਦੇ ਸਭ ਸਿਧਾਂਤਾਂ ਦਾ ਸੁਮੇਲ ਮੰਨਿਆ ਜਾਂਦਾ ਸੀ। ਆਮ ਚੀਨੀਆਂ ਵਿਚ ਹੁਣ ਤੱਕ ਵੀ ਇਨ੍ਹਾਂ ਮੂਲ ਅੱਖਰਾਂ ਦੀ ਇਤਨੀ ਮਾਨਤਾ ਰਹੀ ਹੈ ਕਿ ਕਿਸੇ ਲੰਮੇ ਸਫਰ ਤੇ ਜਾਣ ਸਮੇਂ ਉਹ ਇਨ੍ਹਾਂ ਬੀਜ-ਸਿੱਧੰ

---

* ਮੰਤ੍ਰਾਣਾਂ ਮਾਤ੍ਰਿ ਭੂਤਾ ਚ ਮਾਤ੍ਰਿਕਾ ਪਰਮੇਸ੍ਰਰੀ।

'ਨ ਵਿਦਯਾ ਮਾਤ੍ਰਿਕਾ ਪਰਾ'-ਮਾਤ੍ਰਿਕਾ ਤੋਂ ਪਰੇ ਕੋਈ ਵਿਦਿਆ ਨਹੀਂ। (ਸ੍ਵਛੰਦ ਤੰਤ੍ਰ)

ਮੰਤ੍ਰਾਂ ਨੂੰ ਸਹਾਇਕ ਵਜੋਂ ਆਪਣੇ ਨਾਲ ਲਿਜਾਣਾ ਪੁੰਨ ਸਮਝਦੇ ਹਨ।

ਸਾਨੂੰ ਲਿੱਪੀ-ਵਿਚਾਰ ਕਰਦਿਆਂ ਇਸ ਪੱਖ ਨੂੰ ਵਧੇਰੇ ਸਪਸ਼ਟ ਕਰਨ ਲਈ ਇਸ ਲਈ ਇਹ ਸਤਰਾਂ ਵਧਾਉਣੀਆਂ ਪਈਆਂ ਤਾਂ ਕਿ ਪਤਾ ਲਗ ਸਕੇ ਕਿ ਇਉਂ ਅੱਖਰਾਂ ਦੀ ਪੂਜਾ ਹੋਣ ਕਰਕੇ ਤੇ ਇਸ ਤੋਂ ਮਨੋਰਥਾਂ ਦੀ ਸਿੱਧੀ ਹੋਣ ਕਾਰਣ ਚੀਨੀਆਂ ਨੇ 'ਸਿੱਧੰ ਲਿਪੀ' ਨੂੰ ਬਹੁਤ ਸੁੰਦਰ ਤਰੀਕੇ ਨਾਲ ਲਿਖ ਕੇ ਰੱਖਣ ਤੇ ਸੰਭਾਲਣ ਦਾ ਉਪਰਾਲਾ ਕੀਤਾ ਹੈ।

ਉਪਰੋਕਤ 'ਆਸ਼ਰ ਜੋ' ਗ੍ਰੰਥ ਦੇ ਆਧਾਰ ਤੇ ਹੀ ਸਿੱਧੰ ਲਿਪੀ ਯਾ ਸਿੱਧ ਮਾਤ੍ਰਿਕਾ ਦੀ ਪੂਰੀ ਵਰਣਮਾਲਾ ਦਾ ਉਤਾਰਾ ਡਾ. ਰਘਵੀਰ ਨੇ ਆਪਣੇ ਇਕ ਲੇਖ ਵਿਚ ਦਿੱਤਾ ਹੈ।* ਇਨ੍ਹਾਂ ਅੱਖਰਾਂ ਨੂੰ ਵੇਖ ਕੇ ਤਸੱਲੀ ਤੇ ਹੈਰਾਨੀ ਵੀ ਹੁੰਦੀ ਹੈ ਕਿ ਗੁਰਮੁਖੀ ਲਿਪੀ ਵਾਲੇ ਅੱਖਰ ਕਿਤਨੇ ਪ੍ਰਾਚੀਨ ਤੇ ਕਿਤਨੇਂ ਅਜੋਕੇ ਅੱਖਰਾਂ ਨਾਲ ਹੂ-ਬਹੂ ਮੇਲ ਖਾਂਦੇ ਹਨ। (ਦੇਖੋ ਸਿੱਧੰ ਲਿੱਪੀ ਦਾ ਨਕਸ਼ਾ)

ਜੋ ਸਿੱਧੰ ਲਿੱਪੀ ਦੇ ਅੱਖਰਾਂ ਦੀ ਰੂਪ-ਰੇਖਾ ਰਲਦੀ-ਮਿਲਦੀ ਵੇਖ ਕੇ ਇਸ ਸਿੱਟੇ ਤੇ ਪਹੁੰਚਣ ਤੋਂ ਜ਼ਰਾ ਸੰਕੋਚ ਨਹੀਂ ਹੁੰਦਾ ਕਿ ਗੁਰਮੁਖੀ ਨਾਲ ਇਸ ਲਿਪੀ ਦਾ ਬਹੁਤ ਨੇੜੇ ਦਾ ਰਿਸ਼ਤਾ ਹੈ।

ਸਾਡੇ ਪ੍ਰਾਚੀਨ ਸਾਹਿਤ ਅਤੇ ਵਿਦਿਅਕ ਰਵਾਇਤਾਂ ਤੋਂ ਵੀ ਇਸ ਮਤ ਦੀ ਪੁਸ਼ਟੀ ਹੁੰਦੀ ਹੈ। ਆਮ ਪਾਠਸ਼ਾਲਾਵਾਂ ਵਿਚ ਅੱਖਰਾਂ ਦੀ ਸਿਖਿਆ ਦੇਣ ਤੇ ਪਹਿਲਾਂ ਮੰਗਲਾਚਰਣ ਵਜੋਂ 'ਓਅੰ ਨਮੋ ਸਿੱਧੰ' ਦਾ ਮੰਤ੍ਰ ਰਟਾਇਆ ਜਾਂਦਾ ਸੀ, (ਇਸ ਦਾ

---

* 'ਸਪਤ ਸਿੰਧੂ, ਨਵੰਬਰ 1954 ਪਟਿਆਲਾ
(ਚੀਨ ਔਰ ਜਾਪਾਨ ਮੇਂ ਸਿੱਧੰ ਲਿਪੀ) ਲੇਖਕ ਡਾ: ਰਘੁਬੀਰ

ਪੁਰਾਣਾ ਰੂਪ 'ਨਮ: ਸਰਬੱਗਿਆਯ ਸਿੱਧੰ' ਉਪਰੋਕਤ ਚੀਨੀ ਲਿਖਤ ਵਿਚ ਆਈ 'ਸਿੱਧੰ ਲਿੱਪੀ' ਦੇ ਮੁੱਢ ਵਿੱਚ ਵੀ ਦਰਜ ਹੈ)। ਇਹ ਮੰਤ੍ਰ ਅੱਜ ਕੱਲ ਵੀ ਪਾਂਧਿਆਂ ਦੇ ਨਵੇਂ ਚੇਲੇ 'ਓਨਾ ਮੌਸੀ ਧੌਂ' ਕਰਕੇ ਦੁਹਰਾਉਂਦੇ ਹਨ, ਭਾਵੇਂ ਇਹ ਗ਼ਲਤੁਲਆਮ ਹੀ ਹੈ।

ਗੁਰੂ ਨਾਨਕ ਸਾਹਿਬ ਨੇ ਜੋ 'ਪੱਟੀ' ਲਿਖੀ, ਉਸ ਵਿੱਚ ਸੱਸਾ ਅੱਖਰ ਪਹਿਲੇ ਰੱਖਿਆ ਹੈ, 'ਓਅੰਕਾਰ' ਨਾਮੀ ਬਾਣੀ ਵਿੱਚ ਅੱਖਰਾਂ ਦਾ ਕ੍ਰਮ 'ਓ, ਸ, ਧ ਙ ਏ' ਕਰ ਕੇ ਹੈ। ਗੁਰੂ ਅਮਰਦਾਸ ਦੀ 'ਪੱਟੀ' 'ਸਿੱਧੰਙਾਈਐ ਸਿਮਰਹਿ ਨਾਹੀਂ', ਨਾਲ ਚਲਦੀ ਹੈ। ਗੁਰੂ ਅਰਜਨ ਦੇਵ ਜੀ ਦੀ 'ਬਾਵਨ ਅੱਖਰੀ' ਵਿਚ ਅੱਖਰ ਕ੍ਰਮ 'ਓ ਸ ਧ ਙ' ਹੈ। ਇਨ੍ਹਾਂ ਉਦਾਹਰਣਾਂ ਤੋਂ ਪਤਾ ਲਗਦਾ ਹੈ ਕਿ 'ਓਅੰ ਸਿੱਧੰ, ਮੰਤ੍ਰ ਪੰਜਾਬ ਵਿਚ ਚਾਲੂ ਲਿਪੀ-ਸਿਖਿਆ ਦੇ ਅਰੰਭ ਵਿਚ ਆਮ ਰਟਾਇਆ ਜਾਂਦਾ ਸੀ ਤੇ ਇਹ 'ਸਿੱਧੰ ਲਿੱਪੀ' ਦਾ ਇਕ ਵਿਸ਼ੇਸ਼ ਨਿਸ਼ਾਨ ਹੋ ਸ੍ਹੀ। ਸੋ ਗੁਰੂਆਂ ਦੇ ਜ਼ਮਾਨੇ ਜਿਸ ਲਿੱਪੀ ਦਾ ਜਿਵੇਂ ਵਰਤਾਰਾ ਸੀ, ਉਨ੍ਹਾਂ ਉਸੇ ਤਰ੍ਹਾਂ ਉਸ ਨੂੰ ਇਨ੍ਹਾਂ ਅੱਖਰੀਂ ਬਾਣੀਆਂ ਵਿਚ ਦਰਜ ਕਰਕੇ ਇਸ ਕੜੀ ਨੂੰ ਜਿਉਂ ਦੇ ਤਿਉਂ ਰੂਪ ਵਿਚ ਦਰਸਾਇਆ ਹੈ।

ਇਸ ਤੋਂ ਇਹ ਅਨੁਮਾਨ ਕਰਨਾ ਸ਼ਾਇਦ ਉਕਾਈ ਵਾਲੀ ਗੱਲ ਨਹੀਂ ਕਿ ਕਿਸੇ ਸਮੇਂ ਪੰਜਾਬ ਵਿੱਚ ਸਿੱਧੰ ਲਿੱਪੀ ਦਾ ਜ਼ੋਰ ਰਿਹਾ ਹੈ ਤੇ ਉਸੇ ਦੀ ਉਤਰਾਧਿਕਾਰੀ ਗੁਰਮੁਖੀ ਹੈ। ਪੈਂਤੀ ਅੱਖਰਾਂ ਵਿਚੋਂ 20-24 ਅੱਖਰਾਂ ਦਾ ਮੇਲ ਕੋਈ ਅਕਾਰਣ ਘਟਨਾ ਨਹੀਂ, ਇਹ ਇਕ ਇਤਿਹਾਸਕ ਰਿਸ਼ਤੇ ਦਾ ਸਬੂਤ ਹੈ। ਸ਼ਾਰਦਾ ਲਿੱਪੀ ਨਾਲ ਗੁਰਮੁਖੀ ਅੱਖਰਾਂ ਦੀ ਏਕਤਾ ਵੀ ਇਹੋ ਸਪਸ਼ਟ ਕਰਦੀ ਹੈ ਕਿ ਇਹ ਲਿੱਪੀਆਂ ਇਕੋ ਘਰਾਣੇ ਦੀਆਂ ਹੋਣ ਕਾਰਣ

ਪਰਸਪਰ ਡੂੰਘਾ ਰਿਸ਼ਤਾ ਰੱਖਦੀਆਂ ਹਨ, ਹੋ ਸਕਦਾ ਹੈ, ਸ਼ਾਰਦਾ ਵੀ 'ਸਿੱਧੰ ਲਿਪੀ' ਤੋਂ ਹੀ ਪ੍ਰਭਾਵਿਤ ਹੋਵੇ। ਯਾ ਪਿਛੋਂ ਜਾ ਕੇ ਬੋਧੀ ਲਿਪੀ, 'ਸਿੱਧੰ' ਦਾ ਹੀ ਬ੍ਰਾਹਮਣੀ ਨਾਮ 'ਸ਼ਾਰਦਾ' ਧਰ ਲਿਆ ਗਿਆ ਹੋਵੇ।

ਸੋ ਲਿਪੀ-ਵਿਕਾਸ ਇਕ ਦਿਨ ਦੀ ਗੱਲ ਨਹੀਂ, ਸਦੀਆਂ ਦਾ ਕੰਮ ਹੈ। ਇਸ ਕਰਕੇ ਗੁਰਮੁਖੀ ਅੱਖਰਾਂ ਦੇ ਨਾਮ ਤੇ ਵਿਕਾਸ ਬਾਰੇ ਅਜੇਹੇ ਵੱਖਰੇ ਮੱਤ ਨੂੰ ਸਥਾਪਨ ਦੀ ਲੋੜ ਨਹੀਂ ਜੋ ਬਾਕੀਆਂ ਤੋਂ ਬਿਲਕੁਲ ਭਿੰਨ ਹੋਵੇ। ਭਾਸ਼ਾ ਤੇ ਲਿੱਪੀ ਦਾ ਵਿਕਾਸ ਤਾਂ ਸਮਾਜ ਦੇ ਵਿਕਾਸ ਦੇ ਨਾਲ ਨਾਲ ਚਲਦਾ ਹੈ, ਇਸ ਲਈ ਇਹ ਮੰਨਣਾ ਯੋਗ ਹੈ ਕਿ ਜਿਵੇਂ ਹੋਰ ਇਲਾਕਿਆਂ ਵਿੱਚ ਅੱਖਰਾਂ ਦੇ ਰੂਪ ਬਦਲ ਬਦਲ ਕੇ ਸਾਡੀਆਂ ਆਧੁਨਿਕ ਲਿੱਪੀਆਂ ਦਾ ਵਿਕਾਸ ਹੋਇਆ ਤਿਵੇਂ ਹੀ ਪੰਜਾਬ ਵਿਚ ਗੁਰਮੁਖੀ ਦੇ ਅੱਖਰ-ਰੂਪਾਂ ਦਾ ਪ੍ਰਕਾਸ਼ ਤੇ ਵਿਕਾਸ ਇਥੋਂ ਦੀ ਜਿਠੇਰੀ ਲਿੱਪੀ 'ਸਿੱਧੰ ਲਿੱਪੀ' ਤੋਂ ਹੋਇਆ।

## ਗੁਰਮੁਖੀ ਦਾ ਨਾਂ-ਸੰਸਕਾਰ

'ਗੁਰਮੁਖੀ' ਨਾਂ ਨੇ ਇਸ ਲਿੱਪੀ ਬਾਰੇ ਕੁਝ ਲੋਕਾਂ ਨੂੰ ਕਈ ਤਰ੍ਹਾਂ ਦੇ ਟਪਲੇ ਲਾਏ ਹਨ ਪਰ ਗੱਲ ਬੜੀ ਸਿੱਧੀ-ਸਾਦੀ ਹੈ। ਜਿਵੇਂ ਬ੍ਰਹਿਮਾਵਰਤ ਵਾਲਿਆਂ ਦੀ ਲਿੱਪੀ ਦਾ ਬ੍ਰਹਿਮਾ ਤੋਂ, ਬ੍ਰਹਿਮੀ ਨਾਂ ਪੈ ਗਿਆ, ਜਿਵੇਂ ਦੇਵਨਗਰ (ਉਜੈਨ) ਦੀ ਥਾਂ, ਜਾਂ 'ਨਾਗਰ' ਬ੍ਰਾਹਮਣਾਂ ਵਲੋਂ ਵਰਤੀ ਜਾਣ ਵਾਲੀ ਲਿੱਪੀ 'ਦੇਵ-ਨਾਗਰੀ' ਆਖੀ ਜਾਣ ਲਗ ਪਈ, ਇਸੇ ਤਰ੍ਹਾਂ ਸਰਸੁਤੀ ਕੰਢੇ-ਵਸਦਿਆਂ, ਸ਼ਾਰਦਾ ਨੂੰ ਧਿਆਉਣ ਵਾਲੇ ਪੰਜਾਬੀਆਂ ਦੀ ਸ਼ਾਰਦਾ ਲਿਪੀ ਤੇ ਟੱਕ ਲੋਕਾਂ ਦੇ ਵਰਤਣ ਕਰ ਕੇ ਟਾਕਰੀ ਅਖਵਾਈ। ਸ਼ਾਇਦ ਬੋਧੀਆਂ, ਸਿੱਧਾਂ ਦੀ ਵਰਤੋਂ ਨੇ ਇਸੇ ਨੂੰ 'ਸਿੱਧ ਮਾਤ੍ਰਿਕਾ' ਦਾ ਨਾਮ ਦਿਵਾਇਆ। ਜਦੋਂ ਮੁਸਲਮਾਨੀ

ਪ੍ਰਭਾਵ ਹੇਠ ਪੰਜਾਬੀ ਬੋਲੀ ਤੇ ਇਹ ਪੰਜਾਬ ਦੀ ਲਿਪੀ ਦਬ ਗਈ ਤਾਂ ਦੇਸ਼ ਦਾ ਸ੍ਵੈਮਾਨ ਜਗਾਉਣ ਵਾਲੇ ਗੁਰੂਆਂ ਨੇ ਇਥੋਂ ਦੀ ਲਿਪੀ ਨੂੰ ਫਿਰ ਸੁਰਜੀਤ ਕੀਤਾ। ਚੂੰਕਿ ਗੁਰੂ ਨੂੰ ਮੰਨਣ ਵਾਲੇ ਲੋਕ 'ਗੁਰਮੁਖ' ਆਖੇ ਜਾਂਦੇ ਸਨ, ਇਨ੍ਹਾਂ ਦੀ ਵਰਤੋਂ ਕਾਰਣ ਨਾਂ 'ਗੁਰਮੁਖੀ'* ਪਾਇਆ ਗਇਆ। ਇਹ ਗੁਰਮੁਖ ਸਿੱਖ, ਗੁਰੂ ਕੀ ਬਾਣੀ ਕੰਠ ਕਰਦੇ ਤੇ ਥਾਂ ਥਾਂ ਪ੍ਰਚਾਰਦੇ ਸਨ। ਇਸ ਪ੍ਰਚਾਰ ਲਈ ਬਾਣੀ ਲਿਖਣ ਦੀ ਵੀ ਲੋੜ ਸੀ, ਸੋ ਉਨ੍ਹਾਂ ਉਸ ਸਮੇਂ ਦੀ ਪੰਜਾਬ ਵਿਚ ਪਰਚਲਤ ਲਿੱਪੀ ਨੂੰ ਇਸ ਕੰਮ ਲਈ ਵਰਤਿਆ ਤੇ ਇਸ ਵਰਤੋਂ ਨੇ ਨਵਾਂ 'ਗੁਰਮੁਖੀ-ਨਾਂ ਵਧੇਰੇ ਮਸ਼ਹੂਰ ਕੀਤਾ।

---

* 'ਜਨਮ ਪੱਤ੍ਰੀ ਬਾਬੇ ਨਾਨਕ ਕੀ' ਵਿਚ 'ਗੁਰਮੁਖੀ' ਪਦ ਭਲਾ ਪੁਰਸ਼ ਤੇ ਲਿਪੀ ਦੋਹਾਂ ਅਰਥਾਂ ਵਿਚ ਆਇਆ ਹੈ। ਜਿਵ ਕਿ :

1) 'ਗੁਰੂ ਅੰਗਦ ਕਹਿਆ ਭਾਈ ਲਾਲ ਪੰਨੂੰ! ਤੂੰ ਸਿੱਖ ਹੈਂ, ਗੁਰਮੁਖੀ ਹੈਂ, ਭਾਈ ਬਾਲੇ ਨਾਲਿ ਜਾਹਿ ਤਲਵੰਡੀ, ਗੁਰੂ ਨਾਨਕ ਦੀ ਜਨਮ-ਪੱਤਰੀ ਲੈ ਆਉ।'

2) ਇਹ 'ਜਨਮ-ਪੱਤਰੀ' ਪਹਿਲੇ ਸ਼ਾਸਤਰੀ ਵਿਚ ਸੀ, ਗੁਰੂ ਜੀ ਨੇ ਮਹਿਮੇ ਖਹਰੇ ਦੇ ਹੱਥ ਸੁਨੇਹਾ ਦੇ ਕੇ ਪੈੜੇ ਮੋਖੇ ਨੂੰ ਸੱਦਿਆ ਤੇ ਉਸ ਤੋਂ ਗੁਰਮੁੱਖੀ ਅੱਖਰਾਂ ਵਿੱਚ ਲਿਖਾਈ। 'ਗੁਰੂ ਅੰਗਦ ਉਸ ਤਾਈਂ ਜਨਮ-ਪੱਤ੍ਰੀ ਦਿਖਾਈ, ਉਹ ਤੜਿ ਤੜਿ ਵਾਚਦਾ ਗਇਆ। ਗੁਰੂ ਬਹੁਤ ਖੁਸ਼ੀ ਹੋਇਆ। ਗੁਰੂ ਕਹਿਆ, ਪੈੜਾ ! ਏਹਿ ਅਸਾਨੂੰ ਗੁਰਮੁਖੀ ਅੱਛਰੀਂ ਲਿਖ ਦੇਹ।'

ਲਿਪੀ ਲਈ ਇਹ 'ਗੁਰਮੁਖੀ' ਪਦ ਬਾਬੇ ਮੋਹਨ ਵਾਲੀਆਂ ਪੋਥੀਆਂ ਵਿੱਚ ਵੀ ਵਰਤਿਆ ਮਿਲਦਾ ਹੈ।

'ਗੁਰੂ ਅੰਗਦੁ ਗੁਰਮੁਖੀ ਅਖਰੁ ਬਾਨਾਏ
ਬਾਬੇ ਦੇ ਅਗੇ ਸਬਦੁ ਭੇਟ ਕੀਤਾ।' (ਹੱਥ -ਲਿਖਤ ਪੋਥੀ, ਪੱਤਰਾ 215)

ਇਕ ਗੱਲ ਹੋਰ ਵੀ ਅਨੁਮਾਨ ਵਿਚ ਆਉਂਦੀ ਹੈ ਕਿ ਭਗਤੀ ਲਹਿਰ ਸਮੇਂ ਪਰਮਾਰਥ ਮਾਰਗ ਦੇ ਪੰਧਾਊ ਜੋਗੀ, ਨਾਥ, ਸਾਧੂ, ਸੰਤ ਹਿੰਦ ਭਰ ਵਿਚ ਇਕ ਸਾਂਝੀ ਜਿਹੀ ਬੋਲੀ ਵਰਤਦੇ ਸਨ ਤੇ ਉਸ ਨੂੰ 'ਸੰਤ-ਭਾਖਾ' ਯਾ 'ਸਧੁਕੜੀ' ਆਖਿਆ ਕਰਦੇ ਸਨ। ਬਾਬਾ ਸ੍ਰੀ ਚੰਦ ਨੇ 'ਜਗਤ ਕਾ ਟੋਪ ਗੁਰਮੁਖੀ ਬੋਲੀ' ਇਸੇ ਨੂੰ ਕਿਹਾ ਹੈ। ਜਿਵੇਂ ਇਸ ਸਾਧ-ਬੋਲੀ ਦਾ ਨਾਂ 'ਸੰਤਭਾਖਾ' ਪੈ ਗਿਆ, ਹੋ ਸਕਦਾ ਹੈ, ਤਿਵੇਂ ਇਨ੍ਹਾਂ ਸਾਧਾਂ ਗੁਰਮੁੱਖਾਂ ਵਿਚ ਵਰਤੀ ਜਾਂਦੀ ਲਿੱਪੀ ਦਾ ਨਾਂ 'ਗੁਰਮੁਖੀ' ਪੈ ਗਿਆ ਹੋਵੇ। ਚੂੰਕਿ 'ਗੁਰਮੁਖ' ਸ਼ਬਦ ਬਹੁਤ ਪੁਰਾਣਾ ਹੈ ਅਤੇ ਦਸਵੀਂ ਗਿਆਰਵੀਂ ਸਦੀ ਦੇ ਜੋਗੀਆਂ ਨਾਥਾਂ ਦੇ ਰਚੇ ਪੁਰਾਣੇ ਸਿੱਧ-ਸਾਹਿਤ ਵਿਚ ਵੀ ਇਸ ਦੀ ਵਰਤੋਂ ਆਮ ਮਿਲਦੀ ਹੈ।

ਗੋਰਖਨਾਥ ਦਾ ਕਥਨ ਹੈ :-

ਆਕਾਸ਼ ਤੱਤ ਸਦਾ ਸ਼ਿਵ ਜਾਣਿ
ਤਸਿ ਅਭਿਅੰਤਹਿ ਪਦ ਨਿਰਬਾਣ
ਪਯੰਡੇ ਪਰਚਾਨੇ ਗੁਰਮੁਖਿ ਜੋਇ
ਬਾਹੁੜਿ ਆਵਾਗਵਣੁ ਨਾ ਹੋਇ। 57। 163।

(ਹਿੰਦੀ ਕਾਵਿ ਧਾਰਾ,ਸੰਪਾਦਕ ਰਾਹੁਲ ਸਾਂਕ੍ਰਿਤਯਾਯਨ ਪੰਨਾ 159 (1945)

ਸੋ 'ਗੁਰਮੁਖਿ' ਪਦ ਸਿੱਖ-ਕਾਲ ਦੀ ਘਾੜਤ ਨਹੀਂ, ਸਗੋਂ ਇਕ ਹਜ਼ਾਰ ਵਰ੍ਹੇ ਪੁਰਾਣਾ ਹੈ ਤੇ ਭਲੇ ਪੁਰਸ਼ ਦੇ ਅਰਥਾਂ ਵਿਚ ਹੀ ਵਰਤੀਂਦਾ ਆਇਆ ਹੈ ਤੇ ਇਸੇ ਤੋਂ ਇਥੋਂ ਦੀ ਵਰਣਮਾਲਾ ਦਾ ਨਾਮ-ਸੰਸਕਾਰ ਹੋਇਆ।

# ਗੁਰਮੁਖੀ ਦੀ ਪ੍ਰਾਚੀਨਤਾ ਤੇ ਵਿਸ਼ੇਸ਼ਤਾ

ਜੋ ਕੋਈ ਸੱਜਣ 'ਗੁਰਮੁਖੀ' ਲਫਜ਼ ਦਾ 'ਗੁਰੂ ਦੇ ਮੁਖੋਂ ਨਿਕਲੀ ਲਿਪੀ' ਅਰਥ ਕਰਦੇ ਹਨ ਉਹ ਠੀਕ ਨਹੀਂ ਬਣਦਾ। ਕਿਉਂਕਿ ਮੂੰਹੋਂ ਤਾਂ ਬੋਲੀ ਨਿਕਲਦੀ ਹੈ, ਲਿੱਪੀ ਨਹੀਂ। ਦੂਸਰੇ, ਗੁਰੂ ਨਾਨਕ ਸਾਹਿਬ ਨੇ ਆਸਾ ਰਾਗ ਵਿੱਚ 'ਪੱਟੀ', ਸਿਰਲੇਖ ਹੇਠ ਜੋ ਬਾਣੀ ਲਿਖੀ ਹੈ, ਉਸ ਵਿਚ ਪੰਜਾਬ ਦੀ ਇਸ ਪੁਰਾਣੀ ਵਰਣਮਾਲਾ ਦੇ ਸਾਰੇ ਅੱਖਰ ਆ ਗਏ ਹਨ। ਜਿਵੇਂ ਅਜ ਕਲ ਸੀਹਰਫੀਆਂ ਯਾ ਪੈਂਤੀਸ-ਅੱਖਰੀਆਂ ਲਿਖਣ ਦਾ ਰਿਵਾਜ ਹੈ, ਤਿਵੇਂ ਪਿਛਲੇ ਜ਼ਮਾਨੇ ਵਿੱਚ ਅੱਖਰਾਂ ਦੇ ਅਧਾਰ ਤੇ 'ਅਖਰਾਵਤ', ਪੱਟੀ, ਬਾਵਨ-ਅੱਖਰੀ ਯਾ ਬਾਵਨੀ ਆਦਿ ਰਚਨਾਵਾਂ ਰਚੀਆਂ ਜਾਂਦੀਆਂ ਸਨ। ਪੰਜਾਬ ਵਿੱਚ ਵੀ ਵਰਣਮਾਲਾ ਆਸਰੇ ਕਵਿਤਾ ਰਚਣ ਦਾ ਰਿਵਾਜ ਸੀ, 11ਵੀਂ ਸਦੀ ਦੇ ਲਾਹੌਰ-ਨਿਵਾਸੀ ਕਵੀ ਮਾਸਊਦ ਨੇ ਅੱਖਰਾਂ ਦੇ ਅਧਾਰ ਤੇ ਕਵਿਤਾ ਲਿਖੀ ਸੀ।

ਜਿਵੇਂ ਗੁਰੂ ਨਾਨਕ ਸਾਹਿਬ ਨੇ ਹੋਰ ਪੁਰਾਣੇ ਕਾਵਿ-ਰੂਪਾਂ, ਵਾਰਾਂ, ਬਾਰਾਂਮਾਹਿਆਂ, ਅਲਾਹੁਣੀਆਂ ਅਨੁਸਾਰ ਕਵਿਤਾ ਲਿਖੀ, ਤਿਵੇਂ ਉਨ੍ਹਾਂ ਪੰਜਾਬ ਦੀ ਵਰਣਮਾਲਾ ਦੇ ਅਧਾਰ ਉੱਤੇ ਵੀ 'ਪਟੀ' ਨਾਂ ਦੀ ਰਚਨਾ ਰਚੀ। ਇਸ ਵਿੱਚ ਗੁਰਮੁਖੀ ਵਰਣਮਾਲਾ ਦੇ 32 ਅੱਖਰਾਂ ਦੇ ਨਾਂ ਵੀ ਉਹੋ ਆਏ ਹਨ

ਜਿਵੇਂ ਕਿ ਅੱਜ ਕਲ ਅਸੀਂ ਇਨ੍ਹਾਂ ਨੂੰ ਬੋਲਦੇ ਹਾਂ, ਜਿਵੇਂ ਸੱਸਾ, ਕੱਕਾ ਆਦਿ। ਇਸ ਤੋਂ ਪਹਿਲੇ ਲਿਖੀ ਕਬੀਰ ਜੀ ਦੀ ਬਾਵਨ ਅੱਖਰੀਂ ਵਿਚ ਵੀ ਅੱਖਰਾਂ ਦੇ ਨਾਂ ਕੱਕਾ, ਖੱਖਾ ਕਰਕੇ ਹੀ ਆਉਂਦੇ ਹਨ, ਸੋ ਗੁਰਮੁੱਖੀ ਲਈ ਇਹ ਕੋਈ ਵੱਖਰੀ ਗੱਲ ਨਹੀਂ। ਲੋਕ-ਵਰਤਾਰੇ ਦੀਆਂ ਲਿਪੀਆਂ ਵਿੱਚ ਅੱਖਰ-ਗਿਣਤੀ ਵੀ ਆਮ ਤੌਰ ਤੇ 34-35 ਹੀ ਸੀ, ਜਿਵੇਂ ਭਗਤ ਰਵਿਦਾਸ ਜੀ ਨੇ ਕਿਹਾ ਹੈ :

*ਨਾਨਾ ਖਿਆਨ ਪੁਰਾਨ ਬੇਦ ਬਿਧਿ, ਚਉਤੀਸ ਅੱਛਰ ਮਾਹੀ।*
*ਬਿਆਸ ਬਿਚਾਰ ਕਹਿਓ ਪਰਮਾਰਥ, ਰਾਮ ਨਾਮ ਸਰ ਨਾਹੀ।*

ਜੇਹਾ ਕਿ ਉਤੇ ਜਨਮਸਾਖੀ ਵਿਚ ਜ਼ਿਕਰ ਆਇਆ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਭਾਈ ਪੈੜ ਨੂੰ ਗੁਰੂ ਨਾਨਕ ਜੀ ਦੀ ਜਨਮ-ਪੱਤਰੀ ਨਾਗਰੀ ਤੋਂ ਗੁਰਮੁਖੀ ਅੱਖਰਾਂ ਵਿਚ ਉਤਾਰਨ ਲਈ ਕਿਹਾ। ਇਸ ਤੋਂ ਜ਼ਾਹਰ ਹੈ ਕਿ ਭਾਈ ਪੈੜਾ ਪਹਿਲਾਂ ਹੀ ਗੁਰਮੁਖੀ ਅੱਖਰਾਂ ਤੋਂ ਜਾਣੂ ਸੀ, ਜੋ ਕਿ ਇਸ ਦੇਸ ਵਿੱਚ ਚਾਲੂ ਸਨ।

ਜੇਕਰ ਪੁਰਾਣੀਆਂ ਜਨਮ-ਸਾਖੀਆਂ ਵਿਚ ਲਿਖੀ ਵਾਰਤਾ ਹੀ ਠੀਕ ਮੰਨ ਲਈ ਜਾਵੇ ਕਿ ਗੁਰੂ ਨਾਨੱਕ ਸਾਹਿਬ ਨੇ ਇਸ 'ਪੱਟੀ' ਰਾਹੀਂ ਆਪਣੇ ਪੜ੍ਹਾਉਣ ਵਾਲੇ ਪਾਂਧੇ ਨੂੰ ਉਪਦੇਸ਼ ਦਿੱਤਾ ਤਾਂ ਇਸ ਤੋਂ ਇਹ ਤਾਂ ਆਪਣੇ ਆਪ ਹੀ ਸਿੱਧ ਹੋ ਜਾਵੇਗਾ ਕਿ ਗੁਰੂ ਸਾਹਿਬ ਦੇ ਬਚਪਨ ਸਮੇਂ (1475 ਈ.) ਪੰਜਾਬ ਦੀਆਂ ਪਾਠਸ਼ਾਲਾਵਾਂ ਵਿਚ ਇਸੇ ਲਿਪੀ ਰਾਹੀਂ ਵਿਦਿਆ ਪੜ੍ਹਾਈ ਜਾਂਦੀ ਸੀ, ਇਸੇ ਕਰਕੇ ਉਨ੍ਹਾਂ ਲੋਕਾਂ ਵਿੱਚ ਪ੍ਰਚਲਤ ਵਰਣਮਾਲਾ ਆਸਰੇ ਇਹ ਆਤਮ-ਗਿਆਨ ਦੀ ਬਾਣੀ ਉਚਾਰੀ।

ਸ. ਜੀ. ਬੀ. ਸਿੰਘ ਜੀ ਨੇ ਗੁਰਮੁਖੀ ਦੀ ਪ੍ਰਾਚੀਨਤਾ ਸਿੱਧ ਕਰਦਿਆਂ ਗੁਰੂ ਸਾਹਿਬ ਦੇ ਸਮੇਂ ਤੋਂ ਪਹਿਲਾਂ ਦੀ ਪਿੰਡ ਹਠੂਰ (ਜ਼ਿਲ੍ਹਾ ਲੁਧਿਆਣਾ) ਵਿਚ ਰਾਇ ਫਿਰੋਜ਼ ਦੇ ਪੁਰਾਣੇ ਮਕਬਰੇ ਦੀਆਂ ਕੰਧਾਂ ਉਤੋਂ (ਸੰਨ 1470, 1490, 1497, 1501, 1516, 1587 ਈ.) ਪੁਰਾਣੀ ਲਿਖਤ ਦੇ ਚਿੱਤਰ ਟਰੇਸ ਕਰਕੇ ਦਿੱਤੇ ਹਨ (ਦੇਖੋ, ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ ਪੰਨਾ 170 (ੳ))। ਹਠੂਰ ਦੇ ਇਸ ਮਕਬਰੇ ਉਤੇ ਪ੍ਰਾਚੀਨ ਗੁਰਮੁਖੀ ਲਿਖਤ ਬਾਰੇ ਸਭ ਤੋਂ ਪਹਿਲਾਂ ਸਰ ਅਤਰ ਸਿੰਘ ਭਦੌੜੀਏ (1833-1899 ਈ.) ਨੇ ਡਾ. ਲਾਇਟਨਰ ਨੂੰ ਦੱਸ ਪਾਈ ਸੀ ਕਿ ਉਥੇ 1419 ਈ. ਦਾ ਵੀ ਇਕ ਸ਼ਿਲਾਲੇਖ ਹੈ। ਸਰਦਾਰ ਸਾਹਿਬ ਨੇ ਆਪ ਰਾਇਲ ਏਸ਼ੀਆਟਿਕ ਸੁਸਾਇਟੀ ਵਿਚ ਪੜ੍ਹੇ ਇਕ ਲੇਖ ਵਿਚ 1476 ਈ. ਦੀ ਗੁਰਮੁਖੀ ਲਿਖਤ ਦਾ ਵੀ ਜ਼ਿਕਰ ਕੀਤਾ ਸੀ ਪਰੰਤੂ ਇਹ ਦੋਵੇਂ ਲਿਖਤਾਂ ਹੁਣ ਸਮੇਂ ਦੇ ਗੇੜ ਨਾਲ ਖੁਰ-ਭੁਰ ਗਈਆਂ। ਜੀ. ਬੀ. ਸਿੰਘ ਜੀ ਦੀਆਂ ਦੱਸੀਆਂ ਲਿਖਤਾਂ ਵੀ ਹੁਣ ਮੱਧਮ ਪੈ ਗਈਆਂ ਹਨ।

ਇਸ ਤੋਂ ਇਲਾਵਾ ਲਾਲਾ ਸ਼ਿਵਦਿਆਲ ਐਮ. ਏ. ਨੇ ਮਿਤੀ 31 ਜੁਲਾਈ 1916 ਦੇ 'ਟ੍ਰਿਬਿਊਨ' ਵਿਚ ਇਕ ਲੇਖ ਰਾਹੀਂ ਦੱਸਿਆ ਸੀ ਕਿ ਕਾਂਗੜੇ, ਗਇਆ ਤੇ ਹਰਦੁਆਰ ਦੇ ਪਾਂਡਿਆਂ ਦੀਆਂ ਵਹੀਆਂ ਵਿਚ ਗੁਰੂ ਸਾਹਿਬ ਤੋਂ ਪਹਿਲਾਂ ਦੀ ਗੁਰਮੁਖੀ ਜਿਹੀ ਲਿਖਤ ਦੇ ਨਮੂਨੇ ਮਿਲਦੇ ਹਨ। ਅਜੇਹੇ ਸਬੂਤਾਂ ਦੀ ਮੌਜੂਦਗੀ ਵਿੱਚ ਗੁਰਮੁਖੀ ਦੀ ਪ੍ਰਾਚੀਨਤਾ ਉਤੇ ਸ਼ੱਕ ਕਰਨ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ। ਇਹ ਪੁਰਾਣੀ ਲਿਪੀ, ਗੁਰੂ-ਕਾਲ ਤੋਂ ਵੀ ਢੇਰ ਚਿਰ ਪਹਿਲਾਂ ਪੰਜਾਬ ਵਿਚ ਵਰਤੀ ਜਾਂਦੀ

ਸੀ ਤੇ ਸਤਿਗੁਰਾਂ ਆਪਣੀ ਬਾਣੀ-ਪ੍ਰਚਾਰ ਲਈ ਇਸ ਦੀ ਵਰਤੋਂ ਨੂੰ ਸੁਰਜੀਤ ਕਰਕੇ ਇਸ ਨੂੰ ਜ਼ਿਆਦਾ ਪ੍ਰਸਿੱਧੀ ਦਿੱਤੀ।

ਚੂੰਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਸਾਹਿਬ ਦੀ ਬਾਣੀ ਅਤੇ ਉਨ੍ਹਾਂ ਦੇ ਜੀਵਨ-ਇਤਿਹਾਸ ਦੀਆਂ ਸਾਖੀਆਂ ਲਿਖਵਾਉਣ ਲਈ ਇਸੇ ਲਿੱਪੀ ਨੂੰ ਵਰਤਿਆ ਤੇ ਪਰਚਾਰਿਆ ਸੀ, ਇਸ ਲਈ ਆਮ ਲੋਕਾਂ ਵਿਚ ਇਹ ਗੱਲ ਚਲ ਪਈ ਕਿ ਗੁਰੂ ਅੰਗਦ ਦੇਵ ਜੀ ਨੇ ਲਿੱਪੀ ਦੀ ਕਾਢ ਕੱਢੀ, ਇਹ ਮੰਨਣ ਵਿਚ ਵੀ ਸਾਨੂੰ ਕੋਈ ਇਤਰਾਜ਼ ਨਹੀਂ ਸੀ, ਜੇ ਗੁਰੂ ਨਾਨਕ ਸਾਹਿਬ ਨੇ 'ਪੱਟੀ' ਵਿੱਚ ਇਸ ਵਰਣਮਾਲਾ ਦੇ ਸਾਰੇ ਅੱਖਰਾਂ ਦਾ ਜ਼ਿਕਰ ਨਾ ਕੀਤਾ ਹੁੰਦਾ ਅਤੇ ਗੁਰੂ ਨਾਨਕ ਸਾਹਿਬ ਤੋਂ ਵੀ ਪਹਿਲੋਂ ਦੇ ਪੁਰਾਣੇ ਸ਼ਿਲਾਲੇਖਾਂ ਯਾ ਵਹੀਆਂ ਵਿਚ ਇਸ ਲਿੱਪੀ ਦੀ ਵਰਤੋਂ ਨਾ ਪਾਈ ਜਾਂਦੀ ਅਤੇ ਨਾਲੇ ਸਿੱਧੰ ਲਿਪੀ, ਸ਼ਾਰਦਾ ਅਤੇ ਟਾਕਰੀ ਨਾਲ ਗੁਰਮੁਖੀ ਦੇ ਅੱਖਰਾਂ ਦੀ ਸਮਾਨਤਾ ਵੀ ਇਸ ਦੀ ਪ੍ਰਾਚੀਨਤਾ ਉਤੇ ਮੋਹਰਾਂ ਲਾਉਂਦੀ ਹੈ, ਜਿਸ ਦਾ ਜ਼ਿਕਰ ਅਸੀਂ ਪਹਿਲੇ ਕਰ ਚੁੱਕਾ ਹਾਂ।*

## ਦੇਵਨਾਗਰੀ ਗੁਰਮੁਖੀ ਦਾ ਮੂਲ ਨਹੀਂ

ਹੁਣ ਇਕ ਗਲਤ ਮਨੋਕਲਪਤ ਵੀਚਾਰ ਦਾ ਖੰਡਨ ਕਰਨਾ ਵੀ ਇਥੇ ਜ਼ਰੂਰੀ ਹੈ। ਸੰਸਕ੍ਰਿਤ ਨੂੰ ਦੇਵ-ਭਾਸ਼ਾ ਮੰਨਣ ਵਾਲੇ ਪੁਰਾਣੇ ਪੰਡਤਾਂ ਦਾ ਜਿਵੇਂ ਇਹ ਖਿਆਲ ਰਿਹਾ ਹੈ ਕਿ ਸਭੇ ਬੋਲੀਆਂ ਸੰਸਕ੍ਰਿਤ ਤੋਂ ਨਿਕਲੀਆਂ ਹਨ, ਤਿਵੇਂ ਬਹੁਤ ਸਾਰੇ ਪੁਰਾਤਨਤਾ ਦੇ ਹਾਮੀ ਇਹ ਵੀ ਆਖਦੇ ਹਨ ਕਿ ਹਿੰਦ ਦੀਆਂ ਸਾਰੀਆਂ ਮੌਜੂਦਾ ਲਿਪੀਆਂ ਦੇਵਨਾਗਰੀ ਵਿਚੋਂ ਨਿਕਲਦੀਆਂ

---

* ਗੁਰਮੁਖੀ ਲਿੱਪੀ ਦਾ ਜਨਮ ਤੇ ਵਿਕਾਸ, ਪੰ. 136 ਤੇ 151

ਹਨ ਤੇ ਗੁਰਮੁਖੀ ਲਿੱਪੀ ਵੀ ਇਸੇ ਤੋਂ ਬਣੀ ਹੈ।* ਭਾਰਤੀ ਲਿੱਪੀਆਂ ਦੇ ਮਹਾਨ ਖੋਜੀ ਸ੍ਰੀ ਗੌਰੀ ਸ਼ੰਕਰ ਹੀਰਾ ਚੰਦ ਓਝਾ ਇਸ ਵੀਚਾਰ ਨਾਲ ਸੰਮਤੀ ਨਹੀਂ ਰੱਖਦੇ। ਉਹ ਦੇਵਨਾਗਰੀ ਦਾ ਜਨਮ-ਕਾਲ ਦਸਵੀਂ ਸਦੀ ਮੰਨਦੇ ਹਨ ਤੇ ਉਨ੍ਹਾਂ ਦਾ ਵੀਚਾਰ ਹੈ, ਹਿੰਦ ਦੀਆਂ ਬਾਕੀ ਲਿਪੀਆਂ ਵੀ ਇਸੇ ਸਮੇਂ ਵਿਕਾਸ ਵਿੱਚ ਆਉਣੀਆਂ ਸ਼ੁਰੂ ਹੋਈਆਂ।

ਜੇ ਅੱਖਰਾਂ ਦੀ ਵੀ ਸਮਾਨਤਾ ਪਰਖੀ ਜਾਵੇ ਤਾਂ ਗੁਰਮੁਖੀ ਦੇ 18, ਟਾਕਰੀ ਦੇ 15 ਤੇ ਸ਼ਾਰਦਾ ਤੇ 11 ਅੱਖਰ ਨਾਗਰੀ ਨਾਲੋਂ ਵੀ ਬ੍ਰਹਿਮੀ ਦੇ ਜ਼ਿਆਦਾ ਨੇੜੇ ਦਿਸਦੇ ਹਨ ਜੋ ਕਿ ਭਾਰਤੀ ਲਿਪੀਆਂ ਦੀ ਅੰਮਾ ਹੈ। ਪੰਜਾਬ ਦੀਆਂ ਇਨ੍ਹਾਂ ਲਿਪੀਆਂ ਦੇ ਅੱਖਰਾਂ ਦੀ ਗਿਣਤੀ ਦਾ ਵੀ ਨਾਗਰੀ ਨਾਲ ਮੇਲ ਨਹੀਂ ਬਹਿੰਦਾ। ਜਿਥੇ ਨਾਗਰੀ ਦੇ 52 ਅੱਖਰ ਕਹੇ ਜਾਂਦੇ ਹਨ, ਉਥੇ ਇਹ ਲਿਪੀਆਂ 35-36 ਤੋਂ ਵੱਧ ਅੱਖਰ ਨਹੀਂ ਰੱਖਦੀਆਂ। ਅਸਲ ਗੱਲ ਇਹ ਹੈ ਕਿ ਕਿਸੇ ਲਿੱਪੀ ਦੇ ਅੱਖਰਾਂ ਦੀ ਗਿਣਤੀ ਉਸਦੀ ਬੋਲੀ ਦੀਆਂ ਅਵਾਜ਼ਾਂ ਅਨੁਸਾਰ ਹੀ ਨੀਅਤ ਹੁੰਦੀ ਹੈ। ਪੰਜਾਬੀ ਦੀਆਂ ਅਵਾਜ਼ਾਂ ਆਪਣੀਆਂ ਹਨ ਤੇ ਇਨ੍ਹਾਂ ਅਵਾਜ਼ਾਂ ਦੇ ਅਨੁਕੂਲ ਹੀ ਇਥੋਂ ਦੀ ਲਿੱਪੀ ਬਣੀ। ਪ੍ਰਾਕ੍ਰਿਤਾਂ ਦੇ ਵਿਕਾਸ ਦੇ

---

* ਕੇਸ਼ਵਦੇਵ ਮਿਸ਼ਰ ਲਿਖਦੇ ਹਨ 'ਅਸੀਂ ਇਹ ਵੀ ਨਿਰਭੈ ਹੋ ਕੇ ਅਨੁਮਾਨ ਨਾਲ ਕਹਿ ਸਕਦੇ ਹਾਂ ਕਿ ਇਨ੍ਹਾਂ (ਹਿੰਦ ਦੀਆਂ) ਲਿੱਪੀਆਂ ਦੀ ਰਚਨਾ ਦੇਵਨਾਗਰੀ ਅੱਖਰਾਂ ਦੇ ਅਧਾਰ ਤੇ ਹੋਈ ਹੈ। (ਨਾਗਰੀ ਅੰਕ ਔਰ ਅਕਸ਼ਰ, ਪੰ. 28) ਫਿਰ 29 ਪੰਨੇ ਉੱਤੇ ਇਹੋ ਲੇਖਕ ਖਿੜਕਦਾ ਹੋਇਆ ਆਖਦਾ ਹੈ, 'ਮੈਂ ਇਸ ਮਜ਼ਮੂਨ ਉਤੇ ਬਹੁਤੀ ਸੋਚ ਵੀਚਾਰ ਨਹੀਂ ਕੀਤੀ ਤੇ ਨਾ ਹੀ ਮੇਰੇ ਪਾਸ ਇਸ ਕੰਮ ਲਈ ਇਤਿਹਾਸਕ ਸਮੱਗਰੀ ਹੈ।'

ਸਮੇਂ ਹੀ, ਜਾਪਦਾ ਹੈ, ਇਨ੍ਹਾਂ ਲਿੱਪੀਆਂ ਦਾ ਨਿਕਾਸ ਸ਼ੁਰੂ ਹੋ ਗਿਆ ਸੀ, ਵਾਧਾ ਘਾਟਾ ਤਾਂ ਬਾਦ ਵਿਚ ਵੀ ਹੁੰਦਾ ਰਿਹਾ। ਇਹ ਮੰਨਿਆ ਨਹੀਂ ਜਾ ਸਕਦਾ ਕਿ ਵੇਦਕ ਸਾਹਿਤ ਦੇ ਰਚਣਹਾਰਿਆਂ ਦੀ ਉਲਾਦ ਲਿੱਪੀ ਤੋਂ ਵਾਂਝੀ ਸੀ ਤੇ ਦਸਵੀਂ ਸਦੀ ਦੀ ਜੰਮੀ ਨਾਗਰੀ ਤੋਂ ਅੱਖਰ ਉਧਾਰੇ ਲੈ ਕੇ ਇਨ੍ਹਾਂ ਆਪਣਾ ਡੰਗ ਸਾਰਿਆ। ਦਸਵੀਂ ਸਦੀ ਤੋਂ ਪਹਿਲਾਂ ਵੀ ਇਥੇ ਜੋ ਕੋਈ 'ਸਿੱਧਾਂ' ਆਦਿ ਲਿੱਪੀ ਪ੍ਰਚਲਿੱਤ ਸੀ, ਉਸੇ ਤੋਂ ਸ਼ਾਰਦਾ, ਟਾਕਰੀ ਤੇ ਗੁਰਮੁਖੀ ਆਦਿ ਦਾ ਵਿਕਾਸ ਹੋਇਆ। ਇਸ ਲਈ ਨਾਗਰੀ ਨੂੰ ਇਨ੍ਹਾਂ ਦੀ ਜਨਮ-ਦਾਤੀ ਆਖਣਾ ਕੋਰੀ ਕਲਪਣਾ ਹੈ, ਜੋ ਕਿ ਅਜੇ ਖੁਦ ਵੀ ਸੁਤੰਤਰ ਰੂਪ ਵਿੱਚ ਮੂਰਤੀਮਾਨ ਨਹੀਂ ਸੀ ਹੋਈ।

## ਨਾਗਰੀ ਲਿੱਪੀ ਠੀਕ ਨਹੀਂ

ਬਾਵਜੂਦ ਇਸ ਦੇ ਕਿ ਸਦੀਆਂ ਤੋਂ ਪੰਜਾਬ ਵਿਚ ਕਾਰ-ਵਿਹਾਰ ਤੇ ਸਾਹਿਤਕ ਲਿਖਤਾਂ ਲਈ ਗੁਰਮੁਖੀ ਲਿਪੀ ਦੀ ਸਫਲ ਵਰਤੋਂ ਚਲੀ ਆ ਰਹੀ ਹੈ। ਕਈਆਂ ਲੋਕਾਂ ਹੁਣ ਫਿਰਕਾਪ੍ਰਸਤੀ ਦੇ ਅਸਰ ਹੇਠ ਦੀਵਾਨੇ ਹੋ ਕੇ ਇਹ ਰਾਗ ਅਲਾਪਣਾ ਸ਼ੁਰੂ ਕਰ ਦਿੱਤਾ ਹੈ ਕਿ ਪੰਜਾਬੀ ਬੋਲੀ ਨਾਗਰੀ ਅੱਖਰਾਂ ਵਿਚ ਲਿਖੀ ਜਾਣੀ ਚਾਹੀਦੀ ਹੈ। ਦੇਖਣਾ ਇਹ ਹੈ ਕਿ ਪਹਿਲਾਂ ਵੀ ਅਜੇਹੀ ਵਰਤੋਂ ਰਹੀ ਹੈ? ਜੇ ਨਹੀਂ ਤਾਂ ਹੁਣ ਇਹ ਤਬਦੀਲੀ ਕਰਨ ਦੀ ਕੀ ਲੋੜ ਪੈ ਗਈ ਹੈ? ਸੱਚਾਈ ਇਹ ਹੈ ਕਿ ਪੰਜਾਬ ਵਿਚ ਨਾਗਰੀ ਦੀ ਵਰਤੋਂ ਕਦੇ ਵੀ ਆਮ ਪ੍ਰਚਲਤ ਨਹੀਂ ਹੋਈ। ਵਹੀਆਂ ਖਾਤਿਆਂ ਵਿੱਚ ਲੰਡੇ ਚਲਦੇ ਸਨ ਤੇ ਬਾਕੀ ਕਾਰ-ਵਿਚਾਰ ਅਤੇ ਖਾਸ ਕਰਕੇ ਸਾਹਿਤ ਰਚਨਾ ਲਈ ਗੁਰਮੁਖੀ।

ਅਗੋਂ ਲਈ ਲਿੱਪੀ ਦੀ ਅਦਲਾ-ਬਦਲੀ ਕਰਨਾ ਵੀ ਕੋਈ

ਪਾਪ ਨਹੀਂ ਜੇ ਕੋਈ ਸੌਖ ਯਾ ਲਾਭ ਹੋਵੇ। ਪਰ ਜੇ ਲਾਭ ਦੀ ਥਾਂ ਹਾਨੀ ਹੋਵੇ ਤਾਂ ਇਹ ਤਬਦੀਲੀ ਲਈ ਜ਼ੋਰ ਲਾਉਣਾ ਸਿਆਣਪ ਨਹੀਂ। ਕਿਸ ਬੋਲੀ ਲਈ ਢੁਕਵੀਂ ਤੇ ਚੰਗੀ ਲਿੱਪੀ ਉਹੋ ਹੁੰਦੀ ਹੈ, ਜੋ ਉਸ ਦੀਆਂ ਆਵਾਜ਼ਾਂ ਨੂੰ ਪੂਰੀ ਤਰ੍ਹਾਂ ਪ੍ਰਗਟ ਕਰੇ। ਨਾ ਉਸ ਵਿੱਚ ਅਜੇਹੇ ਵਾਧੂ ਚਿੰਨ੍ਹ ਹੋਣੇ ਚਾਹੀਦੇ ਹਨ, ਜਿਨ੍ਹਾਂ ਦੀ ਉਸ ਬੋਲੀ ਵਿੱਚ ਹੀ ਕੋਈ ਥਾਂ ਨਾ ਹੋਵੇ ਅਤੇ ਨਾ ਹੀ ਅਜੇਹੇ ਚਿੰਨ੍ਹਾਂ ਦਾ ਘਾਟਾ ਹੋਣਾ ਚਾਹੀਦਾ ਹੈ, ਜੋ ਉਸ ਬੋਲੀ ਦੀਆਂ ਅਵਾਜ਼ਾਂ ਨੂੰ ਪ੍ਰਗਟ ਕਰਨ ਲਈ ਜ਼ਰੂਰੀ ਹੋਣ। ਨਾਗਰੀ ਚੂੰਕਿ ਪੰਜਾਬੀ ਬੋਲੀ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਬਣਾਈ ਗਈ ਲਿੱਪੀ ਨਹੀਂ, ਇਸ ਲਈ ਬਾਵਜੂਦ ਚੰਗੀ ਲਿੱਪੀ ਹੋਣ ਦੇ ਇਹ ਪੰਜਾਬੀ ਲਿਖਣ ਦਾ ਕੰਮ ਸਾਰ ਨਹੀਂ ਸਕਦੀ।

1) ਨਾਗਰੀ ਦੇ 52 ਅੱਖਰ ਹਨ ਤੇ ਗੁਰਮੁਖੀ ਦੇ 35 ਜੇ 35 ਨਾਲ ਕੰਮ ਚਲਦਾ ਹੋਵੇ ਤਾਂ 17 ਅੱਖਰ ਹੋਰ ਸਿੱਖਣ ਦਾ ਬੋਝ ਕਿਉਂ ਗਲ ਪਾਇਆ ਜਾਵੇ।

2) ਜਿਨ੍ਹਾਂ ਨਾਗਰੀ ਅੱਖਰਾਂ श ष क्ष त्र ऋ ऌ ਆਦਿ ਦੀ ਪੰਜਾਬੀ ਵਿਚ ਲੋੜ ਹੀ ਨਹੀਂ, ਉਹ ਸ਼ਕਲਾਂ ਦਿਮਾਗ ਉਤੇ ਕਿਉਂ ਲੱਦੀਆਂ ਜਾਣ।

3) ਘ ਝ, ਢ, ਧ ਤੇ ਭ ਦੀ ਜੋ ਅਵਾਜ਼ ਪੰਜਾਬੀ ਵਿਚ ਹੈ, ਉਹ ਨਾਗਰੀ ਅੱਖਰਾਂ ਦੇ ਉਚਾਰਣ ਵਿੱਚ ਨਹੀਂ ਪਾਈ ਜਾਂਦੀ। ਇਹੋ ਹਾਲ ਦੁਲਾਵਾਂ ਤੇ ਕਨੌੜੇ ਦੇ ਉਚਾਰਣ ਦਾ ਹੈ।

4) ੜ ਦੀ ਪੰਜਾਬੀ ਵਿਚ ਖਾਸ ਨਿਰਾਲੀ ਧੁਨੀ ਹੈ, ਨਾਗਰੀ ਵਿਚ ਇਸ ਆਵਾਜ਼ ਨੂੰ ਪ੍ਰਗਟਾਉਣ ਲਈ ਕੋਈ ਚਿੰਨ੍ਹ ਨਹੀਂ। ਗੋੜ੍ਹਾ, ਘੋੜਾ, ਅੜਿੱਕਾ, ਖੜਕਾ, ਪੜ੍ਹਨਾ, ਪੜ੍ਹਾਉਣਾ ਕਿਵੇਂ ਲਿਖਿਆ ਜਾਵੇਗਾ?

5) ਨਾਗਰੀ ਦੋਹਰੀ ਅਵਾਜ਼ ਪ੍ਰਗਟ ਕਰਨ ਲਈ ਅੱਖਰ ਨੂੰ ਡੇਉਢਾ ਦੂਹਰਾ ਕਰਦੀ ਹੈ ਜਦੋਂ ਕਿ ਗੁਰਮੁਖੀ, ਅੱਖਰ ਦੇ ਸਿਰ ਤੇ ਅੱਧਕ ਲਾਕੇ ਹੀ ਕੰਮ ਸਾਰ ਲੈਂਦੀ ਹੈ। ਇਹ ਸਮੇਂ ਅਤੇ ਥਾਂ ਦੀ ਬੱਚਤ ਦਾ ਦੂਹਰਾ ਲਾਭ ਹੈ। ਛਾਪੇ ਲਈ ਤਾਂ ਹੈ ਹੀ ਚੌਗੁਣਾ ਫਾਇਦਾ। 35 ਅੱਧੇ ਅੱਖਰਾਂ ਤੋਂ ਬਚੇ।

6) ਟਿੱਪੀ ਦਾ ਚਿੰਨ੍ਹ ਵੀ ਪੰਜਾਬੀ ਦਾ ਆਪਣਾ ਨਿਵੇ ਕਲਾ ਹੈ, ਹਿੰਦੀ ਵਿਚ ਜੋ ਬਿੰਦੀ ਹੈ, ਉਸ ਦੀ ਅਵਾਜ਼ ਇਤਨੀ ਦਬਵੀਂ-ਭਰਵੀਂ ਨਹੀਂ ਜਿਤਨੀ ਕਿ ਪੰਜਾਬੀ ਵਿਚ ਬੋਲੀ ਜਾਂਦੀ ਹੈ।

7) ਨਾਗਰੀ ਵਿਚ ਅਜੇ ਤਕ ਝ, ਣ, ਅ ਅਤੇ ਪੈਰੀਂ ਰਾਰੇ ਦੇ ਇਕ ਤੋਂ ਵਧ ਰੂਪ ਚਲੇ ਆਉਂਦੇ ਹਨ, ਜੋ ਪਾਠਕ ਲਈ ਬੋਝ ਮਾਤਰ ਹਨ।

8) ਪ੍ਰੈੱਸ ਦੇ ਦ੍ਰਿਸ਼ਟੀਕੋਣ ਤੋਂ ਤਾਂ ਨਾਗਰੀ ਦੀ ਕਮਜ਼ੋਰੀ ਨੂੰ ਹਿੰਦੀ ਵਿਦਵਾਨਾਂ ਨੇ ਵੀ ਮੰਨਿਆ ਹੈ। ਸ੍ਰੀ ਚਤੁਰਸੈਨ ਸ਼ਾਸਤਰੀ ਲਿਖਦੇ ਹਨ- 'ਦੇਵਨਾਗਰੀ ਲਿੱਪੀ ਲਿਖਾਈ ਦੇ ਨੁਕਤੇ ਤੋਂ ਜਿੰਨੀ ਪੂਰਣ ਹੈ, ਉਤਨੀ ਹੀ ਪ੍ਰੈੱਸ ਤੇ ਛਪਾਈ ਦੇ ਦ੍ਰਿਸ਼ਟੀਕੋਣ ਤੋਂ ਅਧੂਰੀ ਹੈ।'

(ਹਿੰਦੀ ਭਾਸ਼ਾ ਔਰ ਸਾਹਿਤ ਕਾ ਇਤਿਹਾਸ, ਪੰ. 32)

ਜੇ ਨਾਗਰੀ ਨੂੰ ਰਾਸ਼ਟਰ ਲਿੱਪੀ ਬਣਾਉਣਾ ਹੈ ਤਾਂ ਇਸ ਵਿਚ ਬਹੁਤ ਸਾਰੀ ਸੋਧ ਕਰਨ ਦੀ ਲੋੜ ਹੈ।'

(ਲਿੱਪੀ ਵਿਕਾਸ, ਰਾਮ ਮੂਰਤੀ ਮੇਹਰਰੋਤ੍ਰਾ)

ਕਈ ਇਹ ਆਖ ਦੇਂਦੇ ਹਨ ਕਿ ਪੰਜਾਬੀ ਦੀ ਲੋੜ ਅਨੁਸਾਰ ਨਾਗਰੀ ਵਿਚ ਕੁਝ ਵਾਧੇ ਘਾਟੇ ਕਰ ਲੈਣੇ ਚਾਹੀਦੇ ਹਨ, ਜੇ ਇਹ ਪੁਆੜੇ ਕਰਨੇ ਹਨ ਤਾਂ ਗੁਰਮੁਖੀ ਨੂੰ ਕਿਉਂ

ਛੱਡਿਆ ਜਾਵੇ, ਜੋ ਕਿ ਪੰਜਾਬੀਆਂ ਵਾਂਙ ਸਿੱਧੀ-ਸਾਦੀ ਸਰਲ ਤੇ ਸੁਚੱਜੀ, ਸੋਹਣੀ ਲਿਪੀ ਹੈ ਅਤੇ ਜਿਸ ਵਿੱਚ ਲੱਖਾਂ ਹਜ਼ਾਰਾਂ ਕਿੱਸੇ ਕਿਤਾਬਾਂ ਦਾ ਲਿਖਤੀ ਰੀਕਾਰਡ ਵੀ ਸਾਂਭਿਆ ਪਿਆ ਹੈ। ਇਸ ਬਾਪ ਦਾਦੇ ਦੇ ਖਜ਼ਾਨੇ ਨਾਲੋਂ ਲੋਕਾਂ ਨੂੰ ਵੱਖਰਾ ਕਰਕੇ ਕਿਉਂ ਗਰੀਬ ਕੀਤਾ ਜਾਵੇ? ਪੰਡਤ ਨਹਿਰੂ ਜੀ ਦੇ ਸ਼ਬਦਾਂ ਵਿੱਚ 'ਕਿਸੇ ਅਮੀਰ ਪ੍ਰਫੁਲਤ ਪਿੱਛੇ ਵਾਲੇ ਬੋਲੀ ਲਈ ਲਿਪੀ ਦੀ ਅਦਲਾ-ਬਦਲੀ ਕਰਨਾ ਇਕ ਅਹਿਮ ਤਬਦੀਲੀ ਹੈ। ਕਿਉਂ ਜੁ ਲਿਪੀ, ਸਾਹਿਤ ਦਾ ਇਕ ਜ਼ਰੂਰੀ ਅੰਤਰਗਤ ਭਾਗ ਹੈ। ਲਿਪੀ ਬਦਲ ਦਿਓ, ਹੋਰ ਦੇ ਹੋਰ ਸ਼ਬਦ, ਹੋਰ ਦੀਆਂ ਹੋਰ ਅਵਾਜ਼ਾਂ ਤੇ ਹੋਰ ਦੇ ਹੋਰ ਖਿਆਲ ਸਾਹਮਣੇ ਆ ਖਲੋਂਦੇ ਹਨ। ਪੁਰਾਣੇ ਅਤੇ ਨਵੇਂ ਸਾਹਿਤ ਵਿਚਕਾਰ ਇਕ ਨਾ ਸਰ ਹੋਣ ਵਾਲੀ ਰੋਕ ਆ ਖੜੋਂਦੀ ਹੈ ਅਤੇ ਪੁਰਾਣਾ ਸਾਹਿਤ ਇਕ ਬਿਦੇਸ਼ੀ ਭਾਸ਼ਾ ਵਾਂਙ ਲੱਗਣ ਲਗ ਪੈਂਦਾ ਹੈ।'

ਅਸਲ ਵਿਚ ਹਰ ਬੋਲੀ ਆਪਣੀ ਹੀ ਲਿੱਪੀ ਵਿਚ ਚੰਗੀ ਤਰ੍ਹਾਂ ਲਿਖੀ ਪੜ੍ਹੀ ਜਾ ਸਕਦੀ ਹੈ, ਦੂਜੀ ਲਿੱਪੀ ਦਾ ਪੁਸ਼ਾਕਾ, ਜੋ ਦੂਜੀ ਬੋਲੀ ਲਈ ਹੀ ਬਣਿਆ ਹੁੰਦਾ ਹੈ, ਉਸ ਨੂੰ ਮੱਲੋ ਮੱਲੀ ਪਾ ਕੇ 'ਸਾਂਗ' ਨਹੀਂ ਬਣਾਉਣਾ ਚਾਹੀਦਾ। ਪੰਜਾਬਣ ਦਾ ਸਹੀ ਲਿਬਾਸ ਕਮੀਜ਼ ਸਲਵਾਰ ਹੀ ਹੈ, ਸੜ੍ਹੀ ਸਾੜ੍ਹੀ ਤੇ ਅੜੀ ਅੰਗੀਆ ਇਸ ਨੂੰ ਨਹੀਂ ਫਬਦੀ। ਜੇਹਾ ਕਿ ਗ੍ਰਿਅਰਸਨ ਨੇ ਵੀ ਕਿਹਾ ਹੈ ਕਿ ਪੰਜਾਬੀ ਬੋਲੀ ਵਿੱਚ ਮਰਦਾਵੇਂ ਗੁਣ ਹਨ, ਸੋ ਅਜੇਹੀ ਮਰਦਾਵੀਂ ਪ੍ਰਭੁਤਾ ਤੇ ਲੱਛਣਾਂ ਵਾਲੀ ਬੋਲੀ ਨੂੰ ਨਾਗਰੀ ਵਾਲਾ ਜ਼ਨਾਨਾ ਪਹਿਰਾਵਾ ਨਹੀਂ ਪੁਗਦਾ। ਨਾਲੇ ਆਪਣਾ ਕਿਉਂ ਕੋਈ ਛੱਡ, ਜਦੋਂ ਗੁਜ਼ਾਰਾ ਹੁੰਦਾ ਹੋਵੇ।

### ਫ਼ਾਰਸੀ ਲਿੱਪੀ ਠੀਕ ਨਹੀਂ

ਨਾਗਰੀ-ਭਗਤ ਹਿੰਦੂਆਂ ਵਾਂਙ ਮੁਸਲਮਾਨ ਵੀ ਇਸਲਾਮ

ਨਾਲ ਅਰਬ ਈਰਾਨ ਤੋਂ ਆਈ ਲਿਪੀ ਨਾਲ ਹੀ ਬੱਝ ਗਏ। ਜਿਥੇ ਉਨ੍ਹਾਂ ਦੀ ਫ਼ਾਰਸੀ-ਪ੍ਰਧਾਨ ਹਿੰਦੁਸਤਾਨੀ ਜ਼ਬਾਨ - 'ਉਰਦੂ' ਨਾਂ ਹੇਠ ਵੱਖਰਾ ਢਾਂਚਾ ਬਣਾ ਬੈਠੀ, ਉਥੇ ਲਿੱਪੀ ਵੀ ਰਤਾ ਮਾਸਾ ਫਰਕ ਨਾਲ ਸਾਮੀ ਖ਼ਾਨਦਾਨ ਦੀ ਹੀ ਪਰਚਲਤ ਹੋਈ। ਆਮ ਤੌਰ ਤੇ ਜੋ ਮੁਸਲਮਾਨ ਪੰਜਾਬੀ ਕਵੀ ਹੋਏ, ਉਨ੍ਹਾਂ ਆਪਣੀ ਰਚਨਾ ਇਸੇ ਵਿਚ ਲਿਖੀ। ਅਜ ਤੋਂ ਢਾਈ ਹਜ਼ਾਰ ਵਰ੍ਹਾ ਪਹਿਲਾਂ ਵੀ ਇਕ ਸਾਮੀ ਬੰਸ ਦੀ ਲਿਪੀ-ਖਰੋਸ਼ਟੀ ਕੁਝ ਸਦੀਆਂ ਪੰਜਾਬ ਵਿੱਚ ਸਿੱਕਾ ਚਲਾ ਗਈ ਸੀ ਪਰ ਫਿਰ ਉਸ ਦਾ ਬੀ ਨਾਸ਼ ਹੋ ਗਿਆ ਸੀ।

ਫਾਰਸੀ ਲਿੱਪੀ ਦੀ ਹਾਲੇ ਅਜੇਹੀ ਕੋਈ ਗੱਲ ਨਹੀਂ, ਉਸ ਨੇ ਤਾਂ ਇਸਲਾਮੀ ਤਹਿਜ਼ੀਬ ਨਾਲ ਥਾਂ ਥਾਂ ਹਿੰਦ ਭਰ ਵਿਚ ਪੈਰ ਜਮਾਏ ਹੋਏ ਹਨ। ਅੰਗਰੇਜ਼ੀ ਰਾਜ ਸਮੇਂ ਕਈ ਸੂਬਿਆਂ ਵਿਚ ਕਾਫੀ ਅਰਸਾ ਉਰਦੂ ਜ਼ਬਾਨ ਦਫਤਰੀ ਬੋਲੀ ਰਹਿਣ ਕਰਕੇ ਇਸ ਦਾ ਹੋਰ ਵੀ ਰੋਅਬ-ਦਾਬ ਬਣ ਗਿਆ ਤੇ ਪੰਜਾਬ ਵਿੱਚ ਤਾਂ ਵਿਦਿਆ ਦਾ ਮਾਧਿਅਮ ਹੋਣ ਦਾ ਵੀ ਇਸੇ ਨੂੰ ਮਾਣ ਮਿਲਿਆ। ਅਜੇਹੀਆਂ ਕਾਰਣਾਂ ਕਰਕੇ ਉਰਦੂ ਜ਼ਬਾਨ ਤੇ ਫਾਰਸੀ ਲਿੱਪੀ ਦੀ ਵਡਿਆਈ ਤਾਂ ਚੰਗੀ ਬਣ ਗਈ ਪਰ ਪੰਜਾਬੀ ਸਾਹਿਤ ਦੀਆਂ ਕਿਤਾਬਾਂ ਪੰਜਾਬ ਦੀ ਪੁਰਾਣੀ ਲਿੱਪੀ ਗੁਰਮੁਖੀ ਵਿਚ ਹੀ ਛਪਦੀਆਂ ਰਹੀਆਂ। ਹਾਂ, ਕੁਝ ਕਿੱਸੇ ਜ਼ਰੂਰ ਫਾਰਸੀ ਲਿੱਪੀ ਵਿੱਚ ਪ੍ਰਕਾਸ਼ਤ ਹੋਏ।

ਫ਼ਾਰਸੀ ਇਕ ਤਰ੍ਹਾਂ ਦੀ ਸ਼ਿਕਸ਼ਤਾ ਲਿੱਪੀ ਹੈ, ਇਸੇ ਕਰਕੇ ਇਸ ਲਈ 'ਲਿਖੇ ਮੂਸਾ ਪੜ੍ਹੇ ਖ਼ੁਦਾ' ਦੀ ਕਹਾਵਤ ਚਲ ਪਈ ਹੈ। ਖ਼ੁਦ ਮੁਸਲਮਾਨ ਲਿਖਾਰੀ ਇਸ ਦੀਆਂ ਕਮੀਆਂ ਨੂੰ ਮੰਨਦੇ ਹਨ। 'ਉਰਦੂ' ਪੱਤਰ ਦੇ ਐਡੀਟਰ ਸਾਹਿਬ ਲਿਖਦੇ ਹਨ - ਮੁਝੇ ਅਕਸਰ ਉਰਦੂ ਕੀ ਕਦੀਮ ਕਿਤਾਬੋਂ ਕੇ ਮੁਤਾਲਏ ਕਾ ਇਤਫਾਕ

ਹੋਤਾ ਹੈ, ਪੁਰਾਣੇ ਇਲਫਾਜ਼ ਕੋ ਸਹੀ ਪਢਨੇ ਔਰ ਸਹੀ ਤਲੱਫਜ਼ ਕੇ ਦਰਿਆਫਤ ਕਰਨੇ ਮੇਂ ਬੜੀ ਦਿੱਕਤ ਹੋਤੀ ਹੈ। ਅਗਰ ਲਾਤੀਨੀ ਯਾ ਨਾਗਰੀ ਹਰੂਫ ਮੇਂ ਯੇਹ ਤਹਿਰੀਰੇਂ ਹੋਤੀਂ ਤੋਂ ਇਤਨੀ ਦਿੱਕਤ ਨਾ ਹੋਤੀ।' ਇਸੇ ਤਰ੍ਹਾਂ ਮੌਲਾਨਾ ਸੱਯਦ ਅਲੀ ਬਿਲਗ੍ਰਾਮੀ ਲਿਖਦੇ ਹਨ, 'ਪਹਿਲਵੀ ਤੇ ਫ਼ਾਰਸੀ ਵਾਂਙ ਉਰਦੂ ਵੀ ਉਨ੍ਹਾਂ ਅਭਾਗੀਆਂ ਬੋਲੀਆਂ ਵਿਚੋ ਹੈ, ਜਿਨ੍ਹਾਂ ਦੇ ਅੱਖਰ ਦੂਜੀ ਜਾਤੀ ਦੀ ਲਿਪੀ ਤੋਂ ਬਣਾਏ ਗਏ ਹਨ ਤੇ ਇਨ੍ਹਾ ਅੱਖਰਾਂ ਦਾ ਜ਼ਬਾਨ ਨਾਲ ਕੋਈ ਸਬੰਧ ਨਹੀਂ ਹੈ। ਅਰਥਾਤ ਬੋਲੀ ਵਿੱਚ ਜੋ ਸ਼ਬਦ (ਅਵਾਜ਼ਾਂ) ਹਨ, ਉਨ੍ਹਾਂ ਲਈ ਅੱਖਰ ਨਹੀਂ ਤੇ ਕਿਸੇ ਕਿਸੇ ਅਵਾਜ਼ ਲਈ ਕਈ ਕਈ ਅੱਖਰ ਹਨ, ਜਿਵੇਂ - ਸੇ, ਸੁਆਦ, ਸੀਨ ਵਗੈਰਾ।'

ਇਹ ਇਤਰਾਜ਼ ਠੀਕ ਨਹੀਂ ਕਿ ਉਰਦੂ ਵਿਚ ਇਕੋ ਅਵਾਜ਼ ਲਈ ਬਹੁਤੇ ਅੱਖਰ ਹਨ ਜਿਵੇਂ ਜ਼ਾਲ, ਜ਼ੋਇ, ਦੋ ਜ਼ੇ, ਤੇ ਦੋ ਹੇ। ਇਹ ਗੱਲ ਗ਼ਲਤ ਨਹੀਂ ਕਿ ਜਿਥੋਂ ਇਹ ਚਿੰਨ੍ਹ ਟੁਰੇ ਉਥੋਂ ਦੀਆਂ ਵੱਖ ਵੱਖ ਅਵਾਜ਼ਾਂ ਲਈ ਇਹ ਭਿੰਨ ਭਿੰਨ ਚਿੰਨ੍ਹ ਠੀਕ ਹੋਣ ਪਰ ਸਾਡੇ ਲਈ ਤਾਂ ਇਹ ਦੂਹਰੇ ਤੀਹਰੇ ਹੀ ਹਨ। ਇਨ੍ਹਾਂ ਵਿਚੋਂ ਕੇਵਲ ਇਕੋ ਹੀ ਲੋੜੀਂਦਾ ਕਿਹਾ ਜਾ ਸਕਦਾ ਹੈ। ਇਕ ਖ਼ਾਮੀ ਫਾਰਸੀ ਲਿਪੀ ਵਿਚ ਇਹ ਵੀ ਹੈ ਕਿ ਬਿਨਾਂ ਜ਼ੇਰ, ਜਬਰ, ਪੇਸ਼ ਦੇ ਲਿਖਣ ਦਾ ਰਿਵਾਜ ਹੋਣ ਕਰਕੇ ਮਲਕ, ਮਿਲਕ, ਮੁਲਕ ਯਾ ਚੋਰੀ, ਚੌਰੀ, ਚੂਰੀ ਆਦਿ ਇਕੋ ਤਰ੍ਹਾਂ ਹੀ ਲਿਖਿਆ ਜਾਵੇਗਾ, ਜਿਸ ਨੂੰ ਪੜ੍ਹਨ ਵੇਲੇ ਅੱਟੇ-ਸੱਟੇ ਤੋਂ ਹੀ ਕੰਮ ਲੈਣਾ ਪਵੇਗਾ। ਜੇ ਨੁਕਤੇ ਨਾ ਲਗਣ ਜੇਹਾ ਕਿ ਕਾਤਬ ਆਮ ਕਰਦੇ ਹਨ, ਤਾਂ 'ਆਲੂ ਬੁਖਾਰਾ' ਵੀ 'ਉਲੂ ਬੇਚਾਰਾ', ਹੀ ਪੜ੍ਹਿਆ ਜਾਂਦਾ ਹੈ। ਕਈ ਅਵਾਜ਼ਾਂ ਲਈ ਚਿੰਨ੍ਹ ਵੀ ਨਹੀਂ, ਜਿਵੇਂ ਣ ਅਤੇ ਙ ਆਦਿ। ਪੰਜਾਬੀ ਦਾ ਤਾਣਾ, ਕਾਣਾ, ਪਾਣ

ਉਰਦੂ ਵਿਚ ਤਾਨਾ, ਕਾਨਾ, ਪਾਨ ਲਿਖ ਹੋਵੇਗਾ ਜਿਸ ਨਾਲ ਅਰਥ ਦਾ ਅਨਰਥ ਹੋਣ ਦੀ ਪੱਕੀ ਸੰਭਾਵਨਾ ਹੈ। ਇਸੇ ਤਰ੍ਹਾਂ ਘ, ਝ, ਢ, ਭ ਧ ਆਦਿ ਦੀਆਂ ਮਹਾਂ-ਪ੍ਰਾਣ ਧੁਨੀਆਂ ਵੀ ਸਹੀ ਨਹੀਂ ਲਿਖੀਅ ਜਾ ਸਕਦੀਆਂ।

ਪ੍ਰੈੱਸ ਦੇ ਨੁਕਤੇ ਤੋਂ ਫਾਰਸੀ ਅੱਖਰਾਂ ਦੀ ਸੂਰਤ ਗੋਲ ਤੇ ਚੌਰਸ ਨਾ ਹੋਣ ਕਾਰਨ ਹੁਣ ਤੱਕ ਇਨ੍ਹਾਂ ਦਾ ਚੰਗਾ ਟਾਇਪ ਵੀ ਨਹੀਂ ਬਣ ਸਕਿਆ। ਅਜੇਹੇ ਘਾਟਿਆਂ ਕਰਕੇ ਫਾਰਸੀ ਲ਼ਿੱਪੀ ਪੰਜਾਬੀ ਲਿਖਣ ਲਈ ਪੁਗਦੀ ਨਹੀਂ ਤੇ ਨਾ ਹੀ ਹੁਣ ਮੌਜੂਦਾ ਹਿੰਦ ਵਿਚ ਇਸ ਦੀ ਉਹ ਮਹੱਤਤਾ ਰਹੀ ਹੈ। ਕਈਆਂ ਰੋਮਨ ਅੱਖਰਾਂ ਵਿਚ ਪੰਜਾਬੀ ਲਿਖਣ ਦੀ ਸਿਫਾਰਸ਼ ਵੀ ਕੀਤੀ ਹੈ, ਉਸ ਵਿਚ ਵੀ ਅਜੇਹੇ ਘਾਟੇ ਹਨ ਜਿਨ੍ਹਾਂ ਦਾ ਇਥੇ ਜ਼ਿਕਰ ਕਰਨ ਦੀ ਹੁਣ ਲੋੜ ਨਹੀਂ ਭਾਸਦੀ।

## ਗੁਰਮੁਖੀ ਹੀ ਠੀਕ ਹੈ

ਪੰਜਾਬੀ ਲਿਖਣ ਲਈ ਗੁਰਮੁਖੀ ਦੇ ਮੁਕਾਬਲੇ ਦੀ ਹੋਰ ਕੋਈ ਢੁਕਵੀਂ ਤੇ ਸੰਪੂਰਨ ਲਿੱਪੀ ਨਹੀਂ। ਮੁਕੰਮਲ ਲਿੱਪੀ ਵਾਲੀਆਂ ਸਾਰੀਆਂ ਹੀ ਖ਼ੂਬੀਆਂ ਇਸ ਵਿਚ ਪਾਈਆਂ ਜਾਂਦੀਆਂ ਹਨ:

1) ਗੁਰਮੁਖੀ ਇੱਕ ਫੁਨੈਟਿਕ ਯਾ ਧੁਨੀ-ਲਿੱਪੀ ਹੈ। ਇਸ ਵਿਚ ਪੰਜਾਬੀ ਦੀਆਂ 35 ਮੂਲ ਅਵਾਜ਼ਾਂ ਲਈ 35 ਹੀ ਚਿੰਨ੍ਹ ਮੌਜੂਦ ਹਨ। ਪੰਜਾਬੀ ਦੀ ਆਪਣੀ ਕੋਈ ਅਜੇਹੀ ਅਵਾਜ਼ ਨਹੀਂ, ਜਿਸ ਲਈ ਇਸ ਵਿੱਚ ਅੱਖਰ ਨ ਹੋਵੇ।

2) ਫਿਰ ਇਕ ਅਵਾਜ਼ ਲਈ ਇਕੋ ਅੱਖਰ ਹੈ, ਦੋਹਰ ਨਹੀਂ।

3) ਇਕ ਅੱਖਰ ਇਕੋ ਅਵਾਜ਼ ਨੂੰ ਪ੍ਰਗਟ ਕਰਦਾ ਹੈ, ਦੋਹਰ ਜਾਂ ਰਲਾਉਟ ਨਹੀਂ।

4) ਚੰਗੀ ਲਿੱਪੀ ਦੀ ਇਹ ਵੀ ਖੂਬੀ ਹੈ ਕਿ ਉਸ ਦਾ ਹਰ ਅੱਖਰ ਇੱਕ ਦੂਜੇ ਤੋਂ ਬਿਲਕੁਲ ਨਿਆਰੀ ਸ਼ਕਲ ਦਾ ਹੋਵੇ, ਭੁਲੇਖਾ ਨਾ ਪਾਵੇ। ਗੁਰਮੁਖੀ ਲਿੱਪੀ ਇਸ ਕਸਵੱਟੀ ਉਤੇ ਪੂਰੀ ਉਤਰਦੀ ਹੈ।

5) ਹਰ ਬੋਲੀ ਦੀਆਂ ਅਵਾਜ਼ਾਂ ਅਨੁਸਾਰ ਹੀ ਅੱਖਰ ਹੁੰਦੇ ਹਨ, ਮੁੱਢ ਵਿਚ ਲਿੱਪੀ-ਕਰਤਿਆਂ ਦੇ ਸਾਹਮਣੇ ਬਿਦੇਸ਼ੀ ਬੋਲੀ ਲਿਖਣ ਦਾ ਕੋਈ ਮਨੋਰਥ ਨਹੀਂ ਹੁੰਦਾ ਪਰ ਜੇ ਕੋਈ ਲਿੱਪੀ ਇਹ ਕੰਮ ਵੀ ਸਾਰ ਦੇਵੇ ਤਾਂ ਉਸ ਨੂੰ ਜ਼ਿਆਦਾ ਚੰਗੀ ਤੇ ਗੁਣਵੰਤੀ ਸਮਝਣਾ ਚਾਹੀਦਾ ਹੈ। ਗੁਰਮੁਖੀ ਨੇ ਅਜ ਤਕ ਕਦੇ ਬਿਦੇਸ਼ੀ ਅਵਾਜ਼ ਲਿਖਣ ਲਈ ਅਯੋਗਤਾ ਯਾ ਅਸਮਰੱਥਤਾ ਨਹੀਂ ਦਿਖਾਈ। ਲੋੜ ਪੈਣ ਤੇ ਆਪਣੇ ਅੱਖਰਾਂ ਨਾਲ ਹੀ ਰਤਾ ਮਾਸਾ ਚਿੰਨ੍ਹ ਲਾ ਕੇ ਕੰਮ ਸਾਰ ਲਿਆ ਹੈ। ਜਿਵੇਂ ਸ਼, ਜ਼, ਆਦਿ)। ਸੰਸਕ੍ਰਿਤ, ਫਾਰਸੀ ਤੇ ਬ੍ਰਿਜ-ਭਾਖਾ ਦੀਆਂ ਕਈ ਕਿਤਾਬਾਂ ਗੁਰਮੁਖੀ ਲਿਪੀ ਵਿਚ ਲਿਖੀਆਂ ਹੋਈਆਂ ਇਸ ਗੱਲ ਦਾ ਨਿੱਗਰ ਪਰਮਾਣ ਹਨ।

6) ਹਿੰਦ ਦੀਆਂ ਹੋਰ ਲਿਪੀਆਂ ਵਾਂਙ ਇਸ ਦੀ ਵਰਣਮਾਲਾ ਦੀ ਤਰਤੀਬ ਵੀ ਵਿਗਿਆਨਕ ਹੈ। ਇਸ ਦੀਆਂ ਅੱਖਰ-ਪਾਲਾਂ ਨੂੰ ਅਵਾਜ਼-ਅਸਥਾਨਾਂ ਅਨੁਸਾਰ ਹੀ ਵਿਉਂਤਿਆ ਗਿਆ ਹੈ।

7) ਇਕਹਿਰੇ ਤੇ ਛੋਟੇ ਅੱਖਰਾਂ ਦੇ ਸਦਕੇ ਮੇਹਨਤ ਤੇ ਸਮੇਂ ਦੀ ਬੱਚਤ ਹੁੰਦੀ ਹੈ। ਪੰਜਾਬੀ ਵਿੱਚ ਡਿਉਢੀਆਂ ਅਵਾਜ਼ਾਂ ਹੀ ਨਹੀਂ, ਇਸ ਲਈ ਲਿੱਪੀ ਵੀ ਏਸ ਔਗੁਣੋਂ ਬਰੀ ਹੈ। ਕੇਵਲ ਰ ਜਾਂ ਹ ਦੀ ਕਿਤੇ ਕਿਤੇ ਪੈਰੀਂ ਵਰਤੋਂ ਹੁੰਦੀ ਹੈ।

8) ਅੱਖਰਾਂ ਦੀ ਇਕਸਾਰਤਾ, ਪੱਧਰਾਈ ਤੇ ਸੁੰਦਰਤਾ ਵਿਚ ਗੁਰਮੁਖੀ ਬੇਮਿਸਾਲ ਹੈ। ਇਸ ਕਰਕੇ ਇਸ ਦਾ ਟਾਇਪ

ਵੀ ਦੇਵਨਾਗਰੀ ਨਾਲੋਂ ਕੁਝ ਵਧੇਰੇ ਹੀ ਸੁੰਦਰ ਦਿਸਦਾ ਹੈ।

9) ਚੰਗੀ ਲਿਪੀ ਦਾ ਲੱਛਣ ਇਹ ਵੀ ਹੈ ਕਿ ਉਹ ਸਰਲ, ਸੌਖੀ ਤੇ ਗੁੰਝਲ-ਰਹਿਤ ਹੋਵੇ। ਗੁਰਮੁਖੀ ਆਪਣੇ ਲੋਕਾਂ ਵਾਂਗ ਸਿੱਧੀ-ਪੱਧਰੀ ਤੇ ਥੋੜ੍ਹੀ ਮੇਹਨਤ ਅਤੇ ਥੋੜ੍ਹੇ ਸਮੇਂ ਵਿਚ ਅਸਾਨੀ ਨਾਲ ਲਿਖੀ ਤੇ ਸਿਖੀ ਜਾਣ ਵਾਲੀ ਹੈ। ਸ੍ਰੀ ਮਦਨ ਗੋਪਾਲ ਜੀ ਨੇ ਇਸ ਨੁਕਤੇ ਤੋਂ ਗੁਰਮੁਖੀ ਨੂੰ ਹਿੰਦ ਭਰ ਦੀਆਂ ਲਿੱਪੀਆਂ ਵਿਚੋਂ ਸਭ ਤੋਂ ਵੱਧ ਅਸਾਨ ਆਖਿਆ ਹੈ।*

10) ਤੇਜ਼ ਲਿਖਣ ਵਾਸਤੇ ਕੁਝ ਅੱਖਰਾਂ ਤੋਂ ਸਿਵਾ ਬਿਨਾਂ ਕਲਮ ਚੁੱਕੇ ਲਿਖੇ ਜਾਣ ਦਾ ਗੁਣ ਵੀ ਇਸ ਵਿਚ ਮੌਜੂਦ ਹੈ।

ਲਗਾਂ ਮਾਤ੍ਰਾਂ

ਅੱਖਰਾਂ ਨਾਲ ਲਗਣ ਕਾਰਨ ਕੁਝ ਵਿਸ਼ੇਸ਼ ਚਿੰਨ੍ਹ ਲਗਾਂ ਮਾਤ੍ਰਾਂ ਕਹੇ ਜਾਂਦੇ ਹਨ, ਇਨ੍ਹਾਂ ਦੇ ਲਗਾਉ ਨਾਲ ਅਵਾਜ਼ਾਂ ਦੇ ਰੂਪ ਬਦਲ ਜਾਂਦੇ ਹਨ। ਮੂਲ ਲਗਾਂ ਮਾਤ੍ਰਾਂ ਇਹ ਹਨ-ਕੰਨਾ, ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜ, ਲਾਂਵ, ਦੁਲਾਂਵ, ਹੋੜਾ, ਕਨੌੜਾ, ਬਿੰਦੀ, ਟਿੱਪੀ ਦੇ ਅਧਕ। ਪੁਰਾਤਨ ਲਿਖਤਾਂ ਵਿੱਚ ਕੰਨੇ ਦਾ ਚਿੰਨ੍ਹ ਸਿਫਰ ਜਾਂ ਨੁਕਤਾ ਮਾਤਰ ਹੁੰਦਾ ਸੀ, ਪਿਛੋਂ ਡੰਡੀ ਦਾ ਰੂਪ ਲੈ ਗਿਆ। ਟਿੱਪੀ-ਮੁਕਤਾ, ਸਿਹਾਰੀ, ਔਂਕੜ ਦੁਲੈਂਕੜ ਨਾਲ ਲਗ ਕੇ ਅਵਾਜ਼ ਨੂੰ ਦੂਹਰਾ ਤੇ ਜ਼ੋਰਾਵਰ ਬਣਾਉਂਦੀ ਹੈ।

ਪੁਰਾਣੀ ਲਿਖਾਈ ਵਿਚ ਪੂਰਣ ਵਿਸ਼ਰਾਮ ਦਾ ਚਿੰਨ੍ਹ ਦੋ ਡੰਡੀਆਂ ਸੀ, ਅਜ ਕਲ ਇਕ (1) ਹੈ। ਕਾਮਾ, ਸਵਾਲੀਆ ਚਿੰਨ੍ਹ ? ਵਿਸਮਕ ਚਿੰਨ੍ਹ !, ਬ੍ਰੈਕਟ ( ), ਡੈਸ਼ -, ਹਾਇਫਨ - ਤੇ ਦੁਬਿੰਦੀ : ਆਦਿ ਪੱਛਮੀ ਪ੍ਰਭਾਵ ਨਾਲ ਆਏ ਹਨ। ਇਨ੍ਹਾਂ ਸਦਕਾ ਲਿਖਤ ਦੇ ਪੜ੍ਹਨ ਵਿਚ ਵਧੇਰੇ ਸਪਸ਼ਟਤਾ ਹੁੰਦੀ ਹੈ ਤੇ ਇਨ੍ਹਾਂ ਨੂੰ ਅਪਨਾਉਣ ਵਿਚ ਗੁਰਮੁਖੀ ਅੱਗ੍ਰਗਾਮੀ ਹੈ।

---

* ਭਾਸ਼ਾ, (ਮਦਨ ਗੋਪਾਲ) ਪੰ. 31

# ਗੁਰਮੁਖੀ ਦਾ ਭੰਡਾਰਾ — 'ਹੱਥ-ਲਿਖਤਾਂ'

ਗੁਰਮੁਖੀ ਦਾ ਗੌਰਵ, ਮਹੱਤਵ ਤੇ ਸੁਹੱਣਪ ਪ੍ਰਗਟਾਉਣ ਲਈ ਸਭ ਤੋਂ ਅਹਿਮ ਚੀਜ਼ਾਂ ਪੁਰਾਤਨ ਹੱਥ-ਲਿਖਤਾਂ ਅਤੇ ਛਪੀਆਂ ਪੁਸਤਕਾਂ ਹਨ। ਹੱਥ-ਲਿਖਤਾਂ ਦੀ ਗਿਣਤੀ 15-20 ਹਜ਼ਾਰ ਤੋਂ ਘੱਟ ਨਹੀਂ ਜਦੋਂ ਕਿ ਅਠਾਰਵੀਂ ਸਦੀ ਵਿਚ ਨਾਦਰ ਤੇ ਅਬਦਾਲੀ ਵਰਗੇ ਜਰਵਾਣਿਆਂ ਅਨੇਕਾਂ ਵਾਰ ਪੰਜਾਬ ਨੂੰ ਲੁੱਟ ਪੁਟ ਤੇ ਅੱਗਾਂ ਲਾ ਲਾ ਕੇ ਤਬਾਹ ਕਰ ਦਿੱਤਾ ਸੀ। ਸਿੱਖ ਰੈਫ੍ਰੈਂਸ ਆਇਬ੍ਰੇਰੀ ਅੰਮ੍ਰਿਤਸਰ ਵਿੱਚ (1984) ਲਗਭਗ ਇਕ ਹਜ਼ਾਰ ਖਰੜਿਆਂ ਦਾ ਅਲੋਪ ਹੋ ਜਾਣਾ ਅਜੇ ਕੱਲ ਦੀ ਗੱਲ ਹੈ। ਪਤਾ ਨਹੀਂ ਕਿਤਨੇ ਹਜ਼ਾਰਾਂ ਹੱਥ-ਲਿਖਤ ਖਰੜੇ ਭਸਮ ਹੋ ਗਏ ਪਰ ਫਿਰ ਵੀ ਜੋ ਕੁਝ ਬਚਦਾ ਹੈ, ਉਸ ਤੋਂ ਪੰਜਾਬੀਆਂ ਦੀ ਇਸ ਲਿੱਪੀ ਦਾ ਮਹੱਤਵ ਪਰਗਟ ਹੁੰਦਾ ਹੈ। ਛਪੀਆਂ ਪੁਸਤਕਾਂ ਦੀ ਗਿਣਤੀ ਤਾਂ ਬੇਅੰਦਾਜ਼ ਹੈ। ਚਾਹੇ ਉਹ ਛੋਟੇ ਕਿੱਸੇ ਹਨ, ਚਾਹੇ ਗੰਭੀਰ ਗ੍ਰੰਥ, ਸਭ ਤੋਂ ਵੱਧ ਰਚਨਾਵਾਂ ਗੁਰਮੁਖੀ ਵਿਚ ਹੀ ਛਪਦੀਆਂ ਰਹੀਆਂ ਹਨ।

ਇਹ ਇਕ ਤੱਥ ਦੀ ਗੱਲ ਹੈ, ਇਸ ਬਾਰੇ ਹੋਰ ਕੋਈ ਉਪਭਾਵਕ ਗੱਲ ਕਰਨ ਦਾ ਲਾਭ ਨਹੀਂ। ਸੋ ਗੁਰਮੁਖੀ, ਸਦੀਆਂ ਤੋਂ ਪੰਜਾਬੀਆਂ ਦੇ ਧਾਰਮਿਕ ਤੇ ਸੰਸਾਰੀ ਭਾਵਾਂ ਦਾ ਪ੍ਰਗਟਾਉ ਆਪਣੇ ਅੱਖਰਾਂ ਦੁਆਰਾ ਪ੍ਰਸਾਰਦੀ ਆਈ ਹੈ, ਇਸ ਕਰਕੇ ਇਸ

ਦਾ ਸਤਿਕਾਰ ਪਿਆਰ ਹੋਣਾ ਸੁਭਾਵਿਕ ਗੱਲ ਸੀ। ਕੁਝ ਸਮਾਂ ਮੁਸਲਮ ਲਿਖਾਰੀਆਂ ਫ਼ਾਰਸੀ ਅੱਖਰਾਂ ਦਾ ਰਿਵਾਜ ਪਾਇਆ ਪਰ ਉਹ ਆਪਣੀਆਂ ਘਾਟਾਂ ਕਾਰਣ ਸਰਬ-ਪਰਵਾਨ ਨਾ ਹੋ ਸਕਿਆ ਅਤੇ ਅੰਤ ਗੁਰਮੁਖੀ ਹੀ ਸਭ ਨੂੰ ਅਪਣਾਉਣੀ ਪਈ।

ਸ਼ਿਲਾਲੇਖਾਂ, ਵਹੀ-ਲੇਖਾਂ ਤੇ ਪਟਿਆਂ ਆਦਿ ਨੂੰ ਛੱਡ ਕੇ ਸਭ ਤੋਂ ਪੁਰਾਤਨ ਕਾਗਜ਼ ਉਤੇ ਲਿਖੀ ਪੰਜਾਬੀ ਹੱਥ-ਲਿਖਤ, ਗੋਇੰਦਵਾਲ ਵਾਲੀਆਂ, ਬਾਣੀ ਦੀਆਂ ਪੋਥੀਆਂ ਹਨ, ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪੁਤ੍ਰ ਪੋਤ੍ਰਿਆਂ ਖਾਸ ਕਰਕੇ ਸੰਹੋਸਰ ਰਾਮ ਨੇ ਲਿਖਿਆ ਲਿਖਾਇਆ ਤੇ ਕੁਝ ਹਿੱਸਾ ਭਾਈ ਜੇਠਾ ਜੀ ਨੇ ਵੀ ਪਾਇਆ। ਇਹ ਪੋਥੀਆਂ ਸ਼ਾਇਦ ਚਾਰ ਸਨ, ਜੋ 1575 ਈ. ਤੋਂ ਪਹਿਲਾਂ ਲਿਖੀਆਂ ਜਾ ਚੁੱਕੀਆਂ ਸਨ। ਪਰ ਇਸ ਵੇਲੇ ਦੋ ਹੀ ਪ੍ਰਾਪਤ ਹਨ, ਇਕ ਅਹੀਆਪੁਰ (ਹੁਸ਼ਿਆਰਪੁਰ) ਵਾਲੀ ਤੇ ਦੂਜੀ ਸ੍ਰ. ਭਗਤ ਸਿੰਘ ਪਾਸ ਪਿੰਜੌਰ ਹੈ। ਅਹੀਆ ਪੁਰ ਵਾਲੀ ਪੋਥੀ ਦੇ ਪੱਤਰੇ 300 ਤੇ ਪਟਿਆਲੇ ਵਾਲੀ ਦੇ 224 ਪੱਤਰੇ ਹਨ। ਪਹਿਲੀ ਪੋਥੀ 'ਭਾਂਡਾ ਧੋਇ ਬੈਸਿ ਧੂਪ ਦੇਵਹੁ' (ਸੂਹੀ) ਤੋਂ ਸ਼ੁਰੂ ਹੁੰਦੀਹੈ ਤੇ ਦੂਜੀ ਪੋਥੀ ਦਾ ਪਹਿਲਾ ਸ਼ਬਦ 'ਕੋਈ ਪੜਤਾ ਸਹਸਾਕਿਰਤਾ' (ਰਾਗ ਰਾਮਕਲੀ) ਹੈ। ਇਨ੍ਹਾਂ ਪੋਥੀਆਂ ਵਿਚ ਗੁਰੂਆਂ ਦੀ ਬਾਣੀ ਤੋਂ ਇਲਾਵਾ ਕੁਝ ਭਗਤਾਂ ਦੇ ਸ਼ਬਦ ਵੀ ਹਨ, ਜਿਵੇਂ ਕਿ ਕਬੀਰ, ਨਾਮਦੇਵ, ਤ੍ਰਿਲੋਚਨ, ਰਵਿਦਾਸ ਤੇ ਸ਼ੇਖ ਫਰੀਦ ਆਦਿ। ਭਗਤਾਂ ਦੇ ਕੁਝਕੁ ਸ਼ਬਦ ਲੰਡੇ ਅੱਖਰਾਂ ਵਿੱਚ ਵੀ ਅੰਕਿਤ ਹਨ। ਇਸ ਤੋਂ ਬਾਦ ਸਾਡੀ ਹੱਥ-ਲਿਖਤ ਵਿਦਿਆ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਅਤੇ ਜਨਮ-ਸਾਖੀਆਂ ਦੇ ਉਤਾਰਿਆਂ ਦੇ ਨਾਲ ਨਾਲ ਅੱਗੇ ਅੱਗੇ ਵਧਦੀ ਜਾਂਦੀ ਤੇ ਲਿਖਾਰੀ ਵਧੇਰੇ ਹਰ ਤਰ੍ਹਾਂ ਨਿਪੁੰਨ ਹੁੰਦੇ ਜਾਂਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਭਾਰਤੀ ਸਾਹਿਤ ਦੇ ਪ੍ਰਸਿੱਧ ਗ੍ਰੰਥਾਂ ਦਾ ਅਨੁਵਾਦ ਕਰਾਇਆ ਤੇ ਕਈਆਂ ਦਾ ਗੁਰਮੁਖੀ ਵਿੱਚ ਲਿਪਿਅੰਤਰ ਕਰਵਾਇਆ, ਇਨ੍ਹਾਂ ਖਰੜਿਆਂ ਦਾ ਵਜ਼ਨ ਨੌਂ ਮਣ ਦੱਸਿਆ ਗਿਆ ਹੈ। ਇਸ ਤੋਂ ਪਿਛੋਂ ਅਨੇਕਾਂ ਹਿੰਦੀ ਗ੍ਰੰਥ, ਗੁਰਮੁਖੀ ਵਿੱਚ ਉਤਾਰੇ ਗਏ, ਜਿਨ੍ਹਾਂ ਦੀ ਸੂਚੀ ਲੰਮੀ ਹੈ। ਇਸ ਸਮੇਂ ਪੰਜਾਬ ਵਿੱਚ ਬਾਵਜੂਦ ਅਨੇਕਾਂ ਜੰਗੀ ਤਬਾਹੀਆਂ ਦੇ ਵੱਖ ਵੱਖ ਥਾਈਂ ਹਜ਼ਾਰਾਂ ਖਰੜੇ ਹੋਣਗੇ ਜਿਨ੍ਹਾਂ ਵਿੱਚ ਕਈ ਭਾਸ਼ਾਵਾਂ ਦੀ ਬਹੁ-ਭਾਂਤੀ ਰਚਨਾ ਸੁਰਖਿਅਤ ਹੈ।

1. ਪੰਜਾਬੀ ਰਚਨਾ

2. ਪੰਜਾਬ ਦੇ ਹਿੰਦੀ ਕਵੀਆਂ ਦੀ ਰਚਨਾ ਜਿਵੇਂ ਹ੍ਰਿਦਯਰਾਮ ਭੱਲਾ ਦਾ ਹਨੂੰਮਾਨ ਨਾਟਕ। ਤੁਲਸੀ ਰਮਾਇਣ ਭਾਈ ਸੰਤੋਖ ਸਿੰਘ ਦਾ 'ਗੁਰਪ੍ਰਤਾਪ ਸੂਰਯ ਗ੍ਰੰਥ।'

3. ਪੰਜਾਬੋਂ ਬਾਹਰ ਦੇ ਹਿੰਦੀ ਕਵੀਆਂ ਦੀ ਰਚਨਾ ਜਿਵੇਂ ਬਿਹਾਰੀ ਸਤਸਈ, ਸੂਰ ਸਾਗਰ, ਰਸਿਕ ਪ੍ਰਿਯਾ ਆਦਿ।

4. ਸੰਸਕ੍ਰਿਤ ਰਚਨਾ ਜਿਵੇਂ ਲਘੂ ਸਿਧਾਂਤ ਕੌਮਦੀ, ਸੁਤੋਤਰ, ਗੀਤਾ ਆਦਿ।

5. ਫਾਰਸੀ ਰਚਨਾ - ਜਿਵੇਂ ਗੁਲਿਸਤਾਂ, ਬੋਸਤਾਂ, ਦੀਵਾਨਿ ਗੋਯਾ, ਜ਼ਫਰਨਾਮਾ ਆਦਿ।

6. ਉਰਦੂ ਰਚਨਾ - ਜਿਵੇਂ ਮਸਨਵੀ ਮੀਰ ਹਸਨ ਦੀਵਾਨਿ ਗ਼ਾਲਿਬ।

7. ਕੁਝ ਸਿੰਧੀ ਰਚਨਾ।

ਸੋ ਇਹ ਕਹਿਣਾ ਭੁੱਲ ਹੈ ਕਿ ਇਹ ਸਾਰਾ ਗੁਰਮੁਖੀ ਹੱਥ-ਲਿਖਤ ਭੰਡਾਰ ਪੰਜਾਬੀ ਸਾਹਿਤ ਹੈ। ਇਸ ਵਿਚ ਤਾਂ ਪੰਜਾਬੀਆਂ ਦੇ ਖੁੱਲ੍ਹੇ-ਡੁੱਲ੍ਹੇ ਸੁਭਾ ਅਨੁਸਾਰ ਸਰਬ ਭਾਰਤੀ ਸਾਹਿਤ ਨੂੰ ਸਾਂਭਿਆ

ਤੇ ਸਜਾਇਆ ਗਿਆ ਹੈ। ਸਾਨੂੰ ਉਨ੍ਹਾਂ ਲਿਖਾਰੀਆਂ ਤੇ ਕਾਪੀ ਨਵੀਸਾਂ ਦਾ ਕ੍ਰਿਤੱਗ ਹੋਣਾ ਚਾਹੀਦਾ ਹੈ ਜਿਨ੍ਹਾਂ ਸੈਂਕੜੇ ਨਹੀਂ ਹਜ਼ਾਰਾਂ ਰਚਨਾਵਾਂ ਲਿਖ ਲਿਖ ਸਾਡੇ ਤੱਕ ਪਹੁੰਚਾਈਆਂ। ਇਨ੍ਹਾਂ ਲੋਕਾਂ ਪੰਜਾਬੀ ਤੋਂ ਇਲਾਵਾ ਉਪਨਿਸ਼ਦ, ਪੁਰਾਣ, ਗੀਤਾ, ਰਾਮਾਇਣ, ਮਹਾਂ ਭਾਰਤ, ਯੋਗ ਵਸਿਸ਼ਟ, ਸ੍ਰੀ ਮਦ ਭਾਗਵਤ, ਵੇਦਾਂਤ ਗ੍ਰੰਥ, ਰਾਜਤਰੰਗਨੀ, ਪੰਚ ਤੰਤਰ, ਵੈਦਿਕ ਪੁਸਤਕਾਂ ਅਤੇ ਰਸ, ਅਲੰਕਾਰ ਤੇ ਛੰਦ ਸ਼ਾਸਤ੍ਰ ਦੇ ਗ੍ਰੰਥਾਂ ਦਾ ਪਰਿਚਯ ਕਰਾ ਕੇ ਸਾਨੂੰ ਭਾਰਤੀ ਸੰਸਕ੍ਰਿਤੀ ਨਾਲ ਜੋੜੀ ਰਖਿਆ। ਇਸ ਤੋਂ ਇਲਾਵਾ ਮੌਲਾਨਾ ਰੂਮੀ ਦੀ ਮਸਨਵੀ, ਫਿਰਦੌਸੀ ਦਾ ਸ਼ਾਹਨਾਮਾ, ਹਾਫਜ਼ ਦਾ ਦੀਵਾਨ, ਸਾਅਦੀ ਦੀ ਗੁਲਿਸਤਾਂ ਬੋਸਤਾਂ, ਇਮਾਮ ਗਜ਼ਾਲੀ ਦਾ ਕੀਮੀਆਏ ਸਾਅਦਤ, ਇਖ਼ਲਾਕਿ ਮੁਹਸਨੀ, ਪੰਦਨਾਮਾ, ਹਾਤਮਨਾਮਾ, ਅਕਬਰਨਾਮਾ, ਆਈਨੇ ਅਕਬਰੀ, ਅਸਪਨਾਮਾ, ਫੀਲਨਾਮਾ, ਸੁਖਨ ਫਕੀਰਾਂ ਦੇ, ਮਸਲੇ ਦਰਵੇਸ਼ਾਂ ਦੇ, ਬਚਨ ਸਾਈਂ ਲੋਕਾਂ ਦੇ, ਗੁਰੂ ਗੋਬਿੰਦ ਸਿੰਘ ਦਾ ਜ਼ਫਰਨਾਮਾ, ਭਾ. ਨੰਦ ਲਾਲ ਦਾ ਜ਼ਿੰਦਗੀਨਾਮਾ ਤੇ ਗਜ਼ਲਾਂ ਪੰਜਾਬੀ ਲਿਬਾਸ ਵਿੱਚ ਪੇਸ਼ ਕਰਨਾ ਗੁਰਮੁਖੀ ਲਿਖਾਰੀਆਂ ਦਾ ਹੀ ਕਮਾਲ ਸੀ। ਇਕ ਤਰ੍ਹਾਂ ਇਨ੍ਹਾਂ ਵੇਦਿਕ ਤੇ ਸੈਮੇਟਿਕ ਦੋਹਾਂ ਸਾਹਿਤਕ ਧਾਰਾਵਾਂ ਦਾ ਸੰਗਮ ਰਚ ਕੇ ਪੰਜਾਬ ਨੂੰ ਹਰ ਤਰ੍ਹਾਂ ਮਾਲਾ-ਮਾਲ ਕੀਤਾ।

ਇਹ ਤਾਂ ਸਭ ਨੂੰ ਪਤਾ ਹੀ ਹੈ ਕਿ ਬਾਕੀ ਭਾਰਤ ਵਾਂਗੂ ਪੰਜਾਬ ਵਿੱਚ ਜਦ ਤੱਕ ਪ੍ਰੈੱਸ ਚਾਲੂ ਨਹੀਂ ਸੀ ਹੋਇਆ, ਉਦੋਂ ਤੱਕ ਸਭ ਲੋਕ ਹੱਥੀਂ ਲਿਖ ਲਿਖ ਹੀ ਪੁਸਤਕਾਂ ਤਿਆਰ ਕਰਦੇ ਸਨ। ਸਾਹਿਤਕਾਰ ਤੋਂ ਇਲਾਵਾ ਲਿਖਾਰੀ ਜਮਾਤ ਵੱਖਰੀ ਸੀ ਜਿਨ੍ਹਾਂ ਦਾ ਕੰਮ ਕਿਸੇ ਵੀ ਕਵੀ ਦੀ ਲਿਖੀ ਰਚਨਾ ਨੂੰ ਦੁਬਾਰਾ

ਸੋਹਣੀ ਤਰ੍ਹਾਂ ਲਿਖ ਕੇ ਪੇਸ਼ ਕਰਨਾ ਸੀ, ਇਨ੍ਹਾਂ ਨੂੰ 'ਖੁਸ਼ਨਵੀਸ' ਕਿਹਾ ਜਾਂਦਾ ਸੀ। ਕਈ ਕਵੀ ਆਪ ਵੀ ਅੱਛੇ ਲਿਖਾਰੀ ਸਨ ਪਰ ਆਮ ਤੌਰ ਤੇ ਇਹ ਕੰਮ ਪੇਸ਼ਾਵਰ ਲਿਖਾਰੀਆਂ ਦਾ ਹੀ ਸੀ ਕਿ ਉਹ ਤਿਆਰ ਕਿਤਾਬਾਂ ਦੀਆਂ ਨਕਲਾਂ ਦਰ ਨਕਲਾਂ ਕਰਨ। ਇਹੋ ਉਨ੍ਹਾਂ ਦਾ ਰੁਜ਼ਗਾਰ ਸੀ। ਇਨ੍ਹਾਂ ਹੱਥੀਂ ਲਿਖੀਆਂ ਪੁਸਤਕਾਂ ਨੂੰ ਖਰੜਾ, ਮਸੌਦਾ, 'ਪਾਂਡੂ ਲਿਪੀ' ਯਾ ਮੈਨੁਸਕ੍ਰਿਪਟ ਕਿਹਾ ਜਾਂਦਾ ਸੀ। ਸੰਸਾਰ ਦਾ ਸਭ ਤੋਂ ਪੁਰਾਣਾ ਖਰੜਾ ਮਿਸਰੀ ਜ਼ਬਾਨ ਵਿਚ ਮਿਲਿਆ ਹੈ ਜੋ ਕਿ ਚਾਰ ਹਜ਼ਾਰ ਵਰ੍ਹੇ ਪੁਰਾਣਾ ਹੈ, ਇਹ ਪੈਰਿਸ ਦੀ ਲਾਇਬ੍ਰੇਰੀ ਵਿੱਚ ਸੁਰੱਖਿਅਤ ਹੈ। ਅਰਬੀ ਲਫਜ਼ 'ਮਸੌਦਾ' ਸਾਦ ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਕਾਲਾ ਕਰਨਾ ਹੈ। 'ਸੰਗਿ ਅਸਵਦ' (ਕਾਲਾ ਪੱਥਰ) ਵੀ ਇਸੇ ਭਾਵ ਨੂੰ ਪ੍ਰਗਟਾਉਂਦਾ ਹੈ। ਹੱਥੀਂ ਲਿਖੀ ਚੀਜ਼ ਨੂੰ 'ਮਖਤੂਤਾ' ਵੀ ਕਹਿੰਦੇ ਹਨ। ਮੈਨੂਸਕ੍ਰਿਪਟ ਦਾ ਅੱਖਰੀ ਅਰਥ ਹੱਥ ਦਾ ਲਿਖਿਆ ਹੋਇਆ ਹੈ, ਇਸ ਦਾ ਮੂਲ manus ਲਾਤੀਨੀ ਪਦ ਹੈ। ਪਾਂਡੂ ਲਿਪੀ ਹਲਕੇ ਪੀਲੇ ਜਿਹੇ ਪੱਤੇ ਉਤੇ ਲਿਖੀ ਲਿਖਤ ਨੂੰ ਕਹਿੰਦੇ ਹਨ; ਫਿਰ ਇਹੋ ਖਰੜੇ ਦਾ ਵਾਚਕ ਹੋ ਗਿਆ। ਦੱਖਣੀ ਭਾਸ਼ਾ ਤਾਮਲ ਵਿੱਚ ਹੱਥ-ਲਿਖਤ ਨੂੰ 'ਓਲੈ' ਜਾਂ 'ਚੁਵੜੀ' ਕਹਿੰਦੇ ਹਨ।

ਲਿਖਤ ਦੇ ਸਾਧਨ : ਜਿਸ ਤਰ੍ਹਾਂ ਪੰਜਾਂ ਤੱਤਾਂ ਤੋਂ ਸਾਡੇ ਸਰੀਰ ਦੀ ਬਣਤ ਬਣਦੀ ਦੱਸੀ ਜਾਂਦੀ ਹੈ, ਤਿਵੇਂ ਕਿਸੇ ਹੱਥ-ਲਿਖਤ ਦੀ ਤਿਆਰੀ ਲਈ ਪੰਜ ਚੀਜ਼ਾਂ ਲਾਜ਼ਮੀ ਹਨ। ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਪੰਜਾਂ ਵਸਤਾਂ ਦੀ ਗਿਣਤੀ ਇਉਂ ਕੀਤੀ ਹੈ।

ਧੰਨੁ ਸੁ ਕਾਗਦੁ, ਕਲਮ ਧੰਨੁ, ਧੰਨ ਭਾਂਡਾ ਧਨ ਮਸੁ।
ਧੰਨੁ ਲੇਖਾਰੀ ਨਾਨਕਾ, ਜਿਨਿ ਨਾਮ ਲਿਖਾਇਆ ਸਚੁ।
(ਵਾਰ ਮਲਾਰ ੧)

ਇਹ ਹਨ ਕਾਗਜ਼, ਕਲਮ, ਸਿਆਹੀ, ਦਵਾਤ ਤੇ ਲਿਖਾਰੀ (ਕਾਤਿਬ)। ਅਰਬੀ ਵਿੱਚ 'ਕਿਤਾਬ' ਲਿਖੀ ਹੋਈ ਚੀਜ਼ ਨੂੰ ਕਹਿੰਦੇ ਹਨ 'ਕੁਰਾਨ' ਦਾ ਅੱਖਰੀ ਅਰਥ 'ਪੜ੍ਹਨਾ' ਹੈ। ਬਾਇਬਲ ਦਾ ਅਰਥ 'ਕਿਤਾਬਾਂ ਦੀ ਕਿਤਾਬ' ਹੈ। ਕਿਉਂਕਿ ਇਸ ਵਿਚ 66 ਕਿਤਾਬਾਂ ਸੰਕਲਿਤ ਹਨ। ਇਸੇ ਤਰ੍ਹਾਂ 'ਗ੍ਰੰਥ' ਕਿਸੇ ਲਿਖਤੀ ਪੱਤਰਿਆਂ ਨੂੰ ਬੀੜ ਕੇ ਇਕ ਥਾਂ ਗੁੰਦਣ ਦਾ ਨਾਮ ਹੈ। ਸੋ ਇਹ ਸਭ ਪੁਰਾਣੇ ਨਾਮ ਲਿਖਤ ਵਿਦਿਆ ਦਾ ਚਮਤਕਾਰ ਭਲੀ ਭਾਂਤ ਦਰਸਾਉਂਦੇ ਹਨ।

ਅਸੀਂ ਇਸ ਲਿਖਤ ਵਿਦਿਆ ਦੇ ਬੁਨਿਆਦੀ ਸਾਧਨਾਂ ਬਾਰੇ ਇਥੇ ਜ਼ਰਾ ਵੇਰਵੇ ਨਾਲ ਗੱਲ ਕਰਦੇ ਹਾਂ।

1) ਕਾਗਜ਼ : ਸੰਸਕ੍ਰਿਤ ਵਿਚ ਕਾਗਜ਼ ਲਈ ਕੋਈ ਸ਼ਬਦ ਨਹੀਂ। 'ਪੱਤ੍ਰ' ਸ਼ਬਦ ਇਸ ਲਈ ਵਰਤਿਆ ਜਾਂਦਾ ਹੈ ਕਿਉਂਕਿ ਇਥੇ ਆਮ ਤੌਰ ਤੇ ਭੋਜ ਪੱਤਰ, ਤਾੜ-ਪੱਤਰ ਯਾ ਸਾਂਚੀ ਪੱਤਰ ਆਦਿ ਹੀ ਲਿਖਣ ਲਈ ਵਰਤੇ ਜਾਂਦੇ ਸਨ। ਅਰਬੀ ਲੋਕ ਕਾਗਜ਼ ਨੂੰ ਕਿਰਤਾਸ ਵੀ ਕਹਿੰਦੇ ਹਨ, ਜਿਵੇਂ ਭਾਈ ਗੁਰਦਾਸ ਨੇ ਲਿਖਿਆ ਹੈ - 'ਕੁਟਿ ਕੁਟਿ ਸਣੁ ਕਿਰਤਾਸ ਬਣਾਇਆ। ਪੁਰਾਣੀ ਪੰਜਾਬੀ ਵਿੱਚ ਕਾਗਦ, ਕਾਗਰ ਦੇ ਕਾਗਲ ਵੀ ਵਰਤੇ ਮਿਲਦੇ ਹਨ। ਕਾਗਜ਼ ਦੀ ਕਹਾਣੀ ਇਉਂ ਹੈ, ਜਦੋਂ 704 ਈਸਵੀ ਵਿੱਚ ਅਰਬਾਂ ਨੇ ਸਮਰਕੰਦ ਫਤਹਿ ਕੀਤਾ ਤਾਂ ਕੁਝ ਚੀਨੀ ਸਿਪਾਹੀ ਕੈਦ ਕੀਤੇ ਗਏ। ਇਹ ਲੋਕ ਰੂੰ ਤੇ ਪਾਟੇ ਚੀਥੜਿਆਂ ਆਦਿ ਤੋਂ ਕਾਗਜ਼ ਬਣਾਉਣ ਦੀ ਵਿਧੀ ਜਾਣਦੇ ਸਨ। ਸੋ ਇਨ੍ਹਾਂ

ਕੈਦੀਆਂ ਤੋਂ ਅਰਬਾਂ ਨੇ ਇਹ ਜੁਗਤਿ ਸਿਖੀ ਤੇ ਫਿਰ ਇਹ ਹੁਨਰ ਯੂਨਾਨ, ਇਟਲੀ, ਸਪੇਨ, ਜਰਮਨੀ ਤੇ ਇੰਗਲੈਂਡ ਵਿਚ ਪ੍ਰਚਲਤ ਹੋਇਆ। ਹਿੰਦ ਵਿੱਚ ਕਾਗਜ਼ ਬਣਾਉਣ ਦੀ ਵਿਦਿਆ ਸ਼ਾਇਦ ਮੁਸਲਮਾਨਾਂ ਦੇ ਨਾਲ ਹੀ ਆਈ ਅਤੇ ਲਿਖਣ ਲਿਖਾਉਣ ਦੇ ਕਿੱਤੇ ਨੂੰ ਵੀ ਜ਼ਰਾ ਹੋਰ ਪ੍ਰਫੁਲਤ ਹੋਣ ਦਾ ਉਤਸ਼ਾਹ ਮਿਲਿਆ। ਕਾਗਜ਼, ਕਲਮ, ਦਵਾਤ, ਅਰਬੀ ਸ਼ਬਦ ਹਨ, ਸਿਆਹੀ ਫਾਰਸੀ ਲਫਜ਼ ਹੈ। ਸੋ ਇਹ ਸਾਰੀ ਸ਼ਬਦਾਵਲੀ ਦੱਸਦੀ ਹੈ ਕਿ ਵਰਤਮਾਨ ਲਿਖਤ-ਪੜ੍ਹਤ ਦਾ ਸਬੰਧ ਮੁਸਲਮਾਨੀ ਆਮਦ ਤੋਂ ਪ੍ਰਭਾਵਿਤ ਹੈ। ਮਸੌਦੇ ਦਾ ਅੱਖਰੀ ਅਰਥ ਕਾਲਾ ਕੀਤਾ, ਭਾਵ ਲਿਖਿਆ ਕਾਗਜ਼ ਹੈ। 'ਖ਼ਤ' ਵੀ ਅਰਬੀ ਪਦ ਹੈ, ਇਸ ਦਾ ਅਰਥ 'ਖਿਚਣਾ' ਹੈ। ਚੂੰਕਿ ਕਾਗਜ ਤੇ ਲਿਖਣ ਤੋਂ ਪਹਿਲਾਂ ਸੇਧ ਲਈ ਲਾਈਨਾਂ ਮਾਰੀਆਂ ਜਾਂਦੀਆਂ ਸਨ, ਇਸ ਕਰਕੇ ਜ਼ਰਾ ਪਿਛੋਂ ਜਾ ਕੇ 'ਖ਼ਤ' ਵੀ ਲਿਖਤ ਦੇ ਅਰਥਾਂ ਵਿਚ ਵਰਤਿਆ ਜਾਣ ਲੱਗਾ। ਚੰਗੀ ਲਿਖਾਈ ਨੂੰ 'ਖੁਸ਼ਖ਼ਤ' ਕਿਹਾ ਜਾਂਦਾ ਹੈ ਅਤੇ ਲਿਖੇ ਹੋਏ ਖਰੜੇ ਨੂੰ 'ਮਖ਼ਤੂਤਾ' ਸੱਦਦੇ ਹਨ।

ਕਾਗਜ਼ ਆਮ ਤੌਰ ਤੇ ਬ੍ਰਿਛਾਂ, ਬੂਟਿਆਂ ਜਾਂ ਖਾਸ ਕਿਸਮ ਦੇ ਘਾਹ ਦਾ ਘੋਲ ਬਣਾ ਕੇ ਤਿਆਰ ਕੀਤਾ ਜਾਂਦਾ ਹੈ। ਬਨਸਪਤੀ ਵਿਚ ਇਕ ਖਾਸ ਮਾਦਾ 'ਸੇਲਿਓਲੂਸ' ਹੁੰਦਾ ਹੈ ਤੇ ਇਹੋ ਰੇਸ਼ੇ ਕਾਗਜ ਬਣਨ ਦੇ ਕੰਮ ਆਉਂਦੇ ਹਨ। 'ਪਪਰ' ਸ਼ਬਦ ਪਿਪਰਾਇਸ ਤੋਂ ਬਣਿਆ ਹੈ, ਜੋ ਮਿਸਰ ਵਿੱਚ ਦਰਿਆ ਕੰਢੇ ਉਂਗੀ ਕਾਹੀਂ ਨੂੰ ਕਹਿੰਦੇ ਹਨ ਤੇ ਇਸੇ ਤੋਂ 'ਪੇਪਰ' ਬਣਦਾ ਸੀ। ਪੰਜਾਬ ਵਿਚ ਕਾਗਜ਼ ਵਧੇਰੇ ਕਸ਼ਮੀਰ ਜਾਂ ਸਿਆਲਕੋਟ ਵਿਚ ਤਿਆਰ ਹੁੰਦਾ ਸੀ ਤੇ ਕਸ਼ਮੀਰੀ ਕਾਗਜ਼ ਜ਼ਿਆਦਾ ਹੰਢਣਸਾਰ ਮੰਨਿਆ ਜਾਂਦਾ ਸੀ।

2. ਕਲਮ : ਅਰਬੀ ਲਫ਼ਜ਼ ਹੈ, ਜਿਸ ਦਾ ਅਰਥ ਕੱਟਣਾ ਯਾ ਘੜਨਾ ਹੈ। ਜੋ ਚੀਜ਼ ਘੜ ਕੇ ਬਣਾਈ ਜਾਵੇ ਸੋ ਕਲਮ ਹੈ, ਨੜੇ ਯਾ ਸਰਕੜੇ ਦੇ ਕਾਨੇ ਤੋਂ ਬਣਨ ਕਰ ਕੇ ਇਸ ਨੂੰ 'ਕਾਨੀ' ਵੀ ਕਿਹਾ ਜਾਂਦਾ ਹੈ। ਇਹ ਕਾਨਾ ਖਾਸ ਕਿਸਮ ਦਾ ਹੁੰਦਾ ਸੀ, ਜਿਸ ਨੂੰ ਜ਼ਰਾ ਸੇਕ ਦੇ ਕੇ ਤਿਆਰ ਕੀਤਾ ਜਾਂਦਾ ਸੀ। ਇਸ ਨਾਲ ਉਤਲਾ ਛਿਲਕਾ ਨਹੀਂ ਸੀ ਲਹਿੰਦਾ। ਫਿਰ ਕਲਮ ਘੜਨਾ ਇਕ ਖਾਸ ਹੁਨਰ ਸੀ, ਮੋਟੀ, ਬਾਰੀਕ ਜਾਂ ਦਰਮਿਆਨੀ ਤੇ ਇਸ ਵਿਚ ਚੀਰ ਪਾਉਣਾ ਵੀ ਜ਼ਰੂਰੀ ਸੀ ਤਾਂ ਕਿ ਸਿਆਹੀ ਚਲਦੀ ਰਹੇ।

ਗੁਰੂ ਗੋਬਿੰਦ ਸਿੰਘ ਜੀ ਦੇ ਜ਼ਮਾਨੇ ਪੁਰਤਗਾਲੀ ਲੋਕ, ਨਿੱਬ ਲੈ ਆਏ ਸਨ ਤੇ ਗੁਰੂ ਸਾਹਿਬ ਕਈ ਵਾਰ ਇਨ੍ਹਾਂ ਦੀ ਵਰਤੋਂ ਕਰਦੇ ਸਨ। ਇਸ ਕਰਕੇ ਇਹ ਰਵਾਇਤ ਚਲੀ ਕਿ ਗੁਰੂ ਸਾਹਿਬ ਤੀਰ ਨਾਲ ਲਿਖਦੇ ਹਨ। ਦਰਅਸਲ ਇਹ ਤੀਰ ਇਕ ਪਰਕਾਰ ਦੇ ਨਿੱਬ ਹੀ ਸਨ। ਅੰਗਰੇਜ਼ੀ 'ਪੈੱਨ' ਸ਼ਬਦ ਲਾਤੀਨੀ Penna ਤੋਂ ਬਣਿਆ ਹੈ, ਜਿਸ ਦਾ ਅਰਥ 'ਪੰਛੀ ਦਾ ਖੰਭ' ਹੈ। ਕਿਸੇ ਸਮੇਂ ਕਈ ਸ਼ੌਕੀਨ ਲਿਖਾਰੀ ਇਸੇ ਦੀ ਵਰਤੋਂ ਕਰਦੇ ਸਨ। ਹੁਣ ਵੀ ਹਿੰਦ ਵਿਚ ਕਿਤੇ ਕਿਤੇ ਇਸ ਦਾ ਪ੍ਰਯੋਗ ਹੈ, ਸਜਾਵਟ ਲਈ ਖੰਭ ਦੇ ਮੂਹਰਲੇ ਪਾਸੇ ਲਿਖਣ ਵਾਲੀ ਨੋਕ ਬਣਾ ਲਈ ਜਾਂਦੀ ਸੀ। ਹੁਣ ਨਵੀਂ ਕਿਸਮ ਦੇ ਪੈੱਨ ਇਸ ਤਰ੍ਹਾਂ ਦੇ ਚਲ ਪਏ ਹਨ ਕਿ ਉਨ੍ਹਾਂ ਵਿਚ ਸਿਆਹੀ ਭਰੀ ਹੁੰਦੀ ਹੈ, ਵੱਖਰੀ ਦਵਾਤ ਦੀ ਲੋੜ ਨਹੀਂ ਪੈਂਦੀ। ਬਾਲ ਪੈੱਨ ਇਕ ਹੋਰ ਨਵੀਂ ਕਾਢ ਆ ਗਈ।

3. ਸਿਆਹੀ : ਫਾਰਸੀ ਜ਼ਬਾਨ ਦਾ ਲਫ਼ਜ਼ ਹੈ, ਜਿਸ ਦਾ ਅਰਥ ਹੈ ਕਾਲਸ, ਸੰਸਕ੍ਰਿਤ ਪਦ 'ਮਸਿ' ਹੈ, ਇਸੇ ਦਾ ਇਕ ਰੂਪ ਮਸੁ ਹੈ। ਇਹ ਕਈ ਤਰ੍ਹਾਂ ਤਿਆਰ ਕੀਤੀ ਜਾਂਦੀ ਸੀ, ਇਸ

ਦਾ ਚਮਤਕਾਰ ਤੇ ਪੱਕਿਆਂ ਹੋਣਾ ਜ਼ਰੂਰੀ ਸੀ। ਪਹਿਲੇ ਪਹਿਲ ਕਜਲੇ ਵਿਚ ਸਰੇਸ਼ ਪਾ ਕੇ ਸਿਆਹੀ ਬਣਾਉਂਦੇ ਸਨ ਫਿਰ ਮਾਜੂ ਫਲ ਤੇ ਕਸੀਸ ਮਿਲਾਕੇ ਵਰਤਦੇ ਰਹੇ, ਭੰਗਰੇ ਜਾਂ ਤ੍ਰਿਫਲੇ ਦਾ ਪਾਣੀ ਵੀ ਮਿਲਾਇਆ ਜਾਂਦਾ ਸੀ। ਸਿਆਹੀ ਬਣਾਉਣਾ, ਬੜੀ ਮਿਹਨਤ ਤੇ ਸਿਆਣਪ ਦਾ ਕੰਮ ਸੀ। ਕਈ ਵਾਰ ਬਣੀ ਬਣਾਈ ਸਿਆਹੀ ਮੁੱਲ ਲੈ ਲਈ ਜਾਂਦੀ ਤੇ ਬਹੁਤੇ ਲਿਖਾਰੀ ਖੁਦ ਹੀ ਚੰਗੀ ਸਿਆਹੀ ਤਿਆਰ ਕਰਦੇ ਸਨ। ਇਸ ਮੰਤਵ ਨੂੰ ਮੁਖ ਰੱਖ ਕੇ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਹੱਥ-ਲਿਖਤ ਬੀੜਾਂ ਦੇ ਵਾਧੂ ਪੱਤਰਿਆਂ ਉਤੇ 'ਸਿਆਹੀ ਕੀ ਬਿਧਿ' ਆਮ ਲਿਖੀ ਮਿਲਦੀ ਹੈ। ਜਿਵੇਂ ਕਿ ਇਕ ਥਾਂ ਦਰਜ ਹੈ :-

'ਸਿਆਹੀ ਦੀ ਵਿਧਿ'

ਕਜਲ ਵਜ਼ਨ ਸਿਰਸਾਹੀ ੧ ਬੋਲ ਸਰਸਾਹੀ ੨
ਸਰਸਾਹੀ ਦੁਇ ਗੂੰਦ ਕਿਕਰ ਕਾ, ਇਕ ਰੱਤੀ ਲਾਜਵਰਦ
ਇਕ ਰੱਤੀ ਸੁਇਨਾ, ਬਿਜੈਸਾਰ ਕਾ ਪਾਣੀ, ਤਾਮੇ ਕਾ ਭਾਂਡਾ
ਨਿੰਮ ਕੀ ਲੱਕੜੀ, ਦੂਰ ਕਾ ਕਜਲੁ, ਦਿਨ ਵੀਹ ਘਸਣੀ।'

ਬੋਲ, ਮੁਰ ਨੂੰ ਕਹਿੰਦੇ ਹਨ ਤੇ ਬਿਜੈਸਾਰ ਭੰਗਰੇ ਨੂੰ ਕਹਿੰਦੇ ਹਨ, ਇਸ ਦੇ ਪਾਣੀ ਵਿਚ ਕਾਲਾ ਰੰਗ ਹੁੰਦਾ ਹੈ। ਕਈ ਥਾਂ ਸਿਆਹੀ ਦੇ ਨੁਸਖਿਆਂ ਵਿਚ ਭੇਦ ਹੈ। ਇਕ ਬੀੜ ਉਤੇ ਇਸ ਪਰਕਾਰ ਇਕ ਵੱਡਾ ਨੁਸਖਾ ਲਿਖਿਆ ਮਿਲਦਾ ਹੈ :-

1 ਸਰਸਾਹੀ ਕਜਲੁ ਦੀਵੇ ਕਾ ਗੁਲ, 1 ਸਰਸਾਹੀ ਬੋਲਿ
1 ਸਰਸਾਹੀ ਨੀਲ ਹਛਾ ਖਰਾ, 1 ਸਰਸਾਹੀ ਸੰਗ੍ਰਫ
1 ਮਾਸਾ ਭਰ ਸੁਇਨਾ ਕੁੰਦਨ ਪਾਵਨਾ, ਅਧ ਸਿਰਸਾਹੀ ਕੇਸਰ,

3 ਸਿਰਸਾਹੀ ਮਜੂ ਕਾਲੇ ਕਾਹੀ, ਹਛੀ ਕਸੀਰ ਤੋਲਾ, ਕਸਤੂਰੀ ਹੱਛੀ. ਖਤਾਈਦਾਨੇ - ਇਹ ਸਭ ਕਪੜ ਛਾਨ ਕਰਨੀਆਂ। ਭੰਗਰੇ ਕੇ ਪਾਣੀ ਵਿਚਿ ਭੇਂਵ ਕੇ ਘੋਟਣੀਆਂ, ਤਾਂਬੇ ਦਾ ਭਾਂਡਾ, ਨਿੰਮ ਕੀ ਲਕੜੀ ਨਾਲ ਹੋਰ ਮਸਾਲੇ ਲੈ ਕੇ ਤਿੰਨ ਦਾ ਪਾਨੀ ਮਸਾਲਿਆਂ ਦੇ। ਪੰਜ ਸਿਰਸਾਹੀ ਲਾਖ ਰੰਗ ਕੀ ਲੈਨੀ, 2 ਸਿਰਸਾ ਹੀ ਕੰਡਨਖਾਰ ਹਛੀ ਲੈਣੀ,

ਸਿਰਸਾਹੀ ਬਿਜੈਸਾਰ ਲੈਨਾ, 1 ਸਿਰਸਾਹੀ ਸੁਹਾਗਾ ਲੈਨਾ

1 ਸਰਸਾਹੀ ਨੀਲਾ ਥੋਥਾ ਲੈਨਾ, ਅੱਧ ਸਿਰਸਾਹੀ ਫਟਕੜੀ ਲੈਨੀ

5 ਸਿਰਸਾਹੀ ਅਨਾਰ ਕੇ ਛਿੱਲੜ ਲੈਨੇ, ਦਿਨ ਤੀਹ ਘੋਟਣੀ।'

ਅਜੇਹੀ ਸਾਮਗ੍ਰੀ ਤੇ ਵਿਧੀ ਨਾਲ ਬਣੀ ਸਿਆਹੀ ਦੀ ਖੂਬੀ ਇਹ ਸੀ ਕਿ ਇਹ ਮਿਟਦੀ ਨਹੀਂ ਸੀ, ਦੇਰ ਪੈਣ ਨਾਲ ਮੱਧਮ ਨਹੀਂ ਸੀ ਹੁੰਦੀ, ਸਦਾ ਚਮਕਦੀ ਰਹਿੰਦੀ ਸੀ। ਬਰਸਾਤੀ ਅਸਰ ਨਾਲ ਪੱਤਰਿਆਂ ਨੂੰ ਜੋੜਦੀ ਨਹੀਂ ਸੀ। ਨਿੰਮ ਦੀ ਲੱਕੜ (ਸੋਟੇ) ਨਾਲ ਘਸਾਈ ਹੋਣ ਕਰਕੇ ਕਿਤਾਬ ਨੂੰ ਕੀੜਾ ਨਹੀਂ ਸੀ ਲਗਦਾ, ਨੀਲਾ ਥੋਥਾ ਪਾਉਣ ਦਾ ਮੰਤਵ ਵੀ ਇਹੋ ਸੀ।

ਅਠਾਰ੍ਹਵੀਂ ਸਦੀ ਵਿਚ 'ਅੱਡਣਸ਼ਾਹੀ ਸਿਆਹੀ' ਖਾਸੀ ਮਸ਼ਹੂਰ ਸੀ। ਕਿਉਂਕਿ ਇਹ ਸੇਵਾਪੰਥੀ ਸਾਧੂ ਆਪਣੇ ਡੇਰਿਆਂ ਵਿਚ ਬੈਠੇ ਕਿਤਾਬਾਂ ਲਿਖਦੇ ਰਹਿੰਦੇ ਸਨ ਤੇ ਚੰਗੀ ਸਿਆਹੀ ਖੁਦ ਤਿਆਰ ਕਰਦੇ ਸਨ ਅਤੇ ਕਈ ਲੋੜਵੰਦ ਇਨ੍ਹਾਂ ਤੋਂ ਮੁੱਲ ਵੀ ਲੈ ਜਾਂਦੇ ਸਨ। ਕਈ ਸ਼ੌਕੀਨ ਗੁਪਤ ਸਿਆਹੀਆਂ ਵੀ ਵਰਤਦੇ ਸਨ, ਇਹ ਆਸ਼ਕਾਂ ਤੇ ਨੀਤੀਵਾਨਾਂ ਦੇ ਵਰਤਣ ਲਈ

ਸਨ। ਕਾਗਜ਼ ਉਤੇ ਕਿਸੇ ਮਾਦੇ ਨਾਲ ਸੰਦੇਸ਼ ਲਿਖ ਦਿੱਤਾ ਜਾਂਦਾ ਸੀ ਅਤੇ ਪੜ੍ਹਨ ਵਾਲਾ ਉਸ ਉਤੇ ਕੋਈ ਦਵਾਈ ਲਾ ਕੇ ਜਾਂ ਅੱਗ ਮੂਹਰੇ ਕਰ ਕੇ ਪੜ੍ਹ ਲੈਂਦਾ ਸੀ ਕਿਉਂਕਿ ਸੇਕ ਲੱਗਣ ਨਾਲ ਅੱਖਰ ਆਪੇ ਉਘੜ ਆਉਂਦੇ ਸਨ।

ਅਨੰਦਪੁਰ ਸੋਢੀਆਂ ਦੇ ਘਰੀਂ ਕਈ ਲਿਖਤਾਂ ਦੇਖਣ ਦਾ ਮੌਕਾ ਮਿਲਿਆ ਹੈ, ਉਹ ਕਾਗਜ਼ ਸਿਆਹ ਕੀਤੇ ਹੋਏ ਹਨ ਤੇ ਵਿਚ ਵਿਚ ਸਫੈਦ ਅੱਖਰ ਉਘਾੜੇ ਹੋਏ ਹਨ। ਇਸ ਤਰ੍ਹਾਂ ਕਈ ਕਿਸਮ ਦੀਆਂ ਸਿਆਹੀਆਂ ਚਲਦੀਆਂ ਸਨ। ਸਿਰਲੇਖ ਲਈ ਜ਼ਿਆਦਾ ਸੁਰਖ ਜਾਂ ਲਾਲ ਸਿਆਹੀ ਵਰਤੀ ਜਾਂਦੀ ਸੀ, ਇਸੇ ਕਰਕੇ ਇਸ ਨੂੰ 'ਸੁਰਖੀ' ਕਹਿੰਦੇ ਸਨ। ਕਈ ਲਿਖਾਰੀ ਕੁਝ ਸਿਰਲੇਖ ਸੁਨਹਿਰੀ ਕਰਕੇ ਵੀ ਲਿਖਦੇ ਸਨ ਤਾਂ ਕਿ ਉਨ੍ਹਾਂ ਦੀ ਲਿਖਤ ਆਕਰਸ਼ਕ ਲੱਗੇ। ਕਿਤੇ ਕਿਤੇ ਲਿਖਾਰੀ ਤੋਂ ਲਿਖਦਿਆਂ ਲਿਖਦਿਆਂ ਗਲਤੀ ਵੀ ਹੋ ਜਾਂਦੀ ਤੇ ਵੱਧ ਘੱਟ ਲਿਖਿਆ ਜਾਂਦਾ ਸੀ ਤਾਂ ਪੱਕੀ ਸਿਆਹੀ ਹੋਣ ਕਰਕੇ ਇਸ ਨੂੰ ਮੇਟਣਾ ਤਾਂ ਸੰਭਵ ਨਹੀਂ ਸੀ, ਇਸ ਕਰਕੇ ਹੜਤਾਲ ਦਵਾਈ ਲੈ ਕੇ ਉਤੇ ਫੇਰ ਦਿੱਤੀ ਜਾਂਦੀ ਸੀ ਤਾਂ ਕਿ ਉਹ ਲਿਖਤ ਪੜ੍ਹ ਨਾ ਹੋਵੇ। ਇਸ ਅੱਖਰ ਮੇਟਣ ਨੂੰ 'ਹੜਤਾਲ ਫੇਰਨਾ' ਕਹਿਦੇ ਸਨ। ਭਾਈ ਕਾਨ੍ਹ ਸਿੰਘ ਜੀ ਨੇ ਹੜਤਾਲ ਦਾ ਅਰਥ 'ਹੱਟੀਆਂ ਨੂੰ ਤਾਲੇ ਲਗਾਣਾ' ਕੀਤਾ ਤੇ ਇਸ ਦਾ ਮੂਲ 'ਹੱਟਤਾਲਕ' ਦੱਸਿਆ ਹੈ (ਮਹਾਨ ਕੋਸ਼ ਪੰਨਾ 193) ਇਹ ਠੀਕ ਨਹੀਂ। ਦਰਅਸਲ ਇਹ ਇਕ ਪੀਲੇ ਰੰਗ ਦੀ ਦਵਾਈ ਹੈ ਜਿਸ ਨੂੰ ਲਿਖਾਰੀ ਲੋਕ ਗਲਤੀ ਦੀ ਸੋਧ ਹਿਤ ਵਰਤਦੇ ਸਨ ਤੇ ਇਸ ਦੇ ਰਗੜਨ ਨਾਲ ਕਾਲੇ ਅੱਖਰ ਮੱਧਮ ਪੈ ਜਾਂਦੇ ਹਨ। ਅਜ 'ਹੜਤਾਲ' ਦਾ ਅਰਥ ਕੰਮ ਠੱਪ ਕਰਨਾ

ਵੀ ਹੈ, ਇਹ ਇਸੇ ਤੋਂ ਅਰਥ-ਵਿਸਤਾਰ ਹੋ ਕੇ ਬਣਿਆ ਹੈ। ਗੁਰੂ ਸਾਹਿਬ ਨੇ ਇਹ ਸ਼ਬਦ ਇਸੇ ਅਰਥ ਵਿਚ ਵਰਤਿਆ ਹੈ :-

'ਆਪਣੇ ਜੀਅ ਜੰਤੁ ਆਪੇ ਰਾਖੈ, ਜਮਹਿ ਕੀਓ ਹਟਤਾਰਿ।'

(ਸੋਰਠਿ-5, ਪੰਨਾ 620)

4. ਦਵਾਤ : ਸਿਆਹੀ ਪਾਉਣ ਵਾਲੀ ਨਿੱਕੀ ਕੁੱਜੀ ਨੂੰ 'ਦਵਾਤ' ਕਿਹਾ ਜਾਂਦਾ ਹੈ। ਇਹ ਆਮ ਤੌਰ ਤੇ ਪਿੱਤਲ ਦੀ ਜਾਂ ਭਰਤ ਦੀ ਜਾਂ ਫਿਰ ਮਿੱਟੀ ਦੀ ਦਵਾਤ ਪਕਾ ਕੇ ਬਣਾਈ ਜਾਂਦੀ ਹੈ। ਦਵਾਤ ਅਰਬੀ ਨਾਮ ਹੈ। ਦੇਸੀ ਨਾਂ 'ਮਸਿਧਾਨ' ਮਸਿਧਾਨੀ ਜਾਂ ਮਸਵਾਣੀ ਹੈ। ਗੁਰੂ ਸਾਹਿਬ ਨੇ 'ਮਸਾਜਨੀ' ਵੀ ਵਰਤਿਆ ਹੈ।

'ਕਾਇਆ ਕਾਗਦੁ ਜੇ ਥੀਐ, ਮਨੁ ਮਸਵਾਣੀ ਧਾਰਿ
ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ
ਧਨੁ ਲਿਖਾਰੀ ਨਾਨਕਾ, ਪਿਆਰੇ, ਸਾਚੁ ਲਿਖੈ ਉਰ ਧਾਰਿ।

(ਸੋਰਠ 1)

ਕਲਮ ਜਲਉ ਸਣੁ ਮਸਵਾਣੀਐ, ਕਾਗਦੁ ਭੀ ਜਲਿ ਜਾਉ।

(ਵਾਰ ਸ੍ਰੀ ਰਾਗ-3)

'ਕਲਉ ਮਸਾਜਨੀ ਕਿਆ ਸਦਾਈਐ, ਹਿਰਦੈ ਹੀ ਲਿਖ ਲੇਹੁ।

(ਵਾਰ ਸ੍ਰੀ ਰਾਗ -3)

5. ਲਿਖਾਰੀ : ਉਹ ਲਿਖਣ ਵਾਲਾ ਜਿਸ ਨੇ ਵਿਧੀ-ਪੂਰਬਕ ਸਿਖਲਾਈ ਲੈ ਕੇ ਸੁੰਦਰ ਲਿਖਾਈ ਵਿੱਚ ਮੁਹਾਰਤ ਹਾਸਲ ਕੀਤੀ ਹੋਵੇ। ਅਰਬੀ ਵਿਚ ਇਸ ਨੂੰ 'ਕਾਤਿਬ' ਕਹਿੰਦੇ ਹਨ, ਫਾਰਸੀ ਵਿੱਚ ਖੁਸ਼ਨਵੀਸ, ਨਵੀਸਿੰਦਾ ਤੇ ਦੇਸੀ ਭਾਸ਼ਾ ਵਿੱਚ 'ਲਿਖਾਰੀ' ਜਾਂ ਲਿਖਣਹਾਰ ਕਿਹਾ ਗਿਆ ਹੈ :-

ਕਾਗਦੁ ਕਲਮੁ ਨ ਲਿਖਣਹਾਰੁ। (ਜਪੁ)

ਭਾਵੇਂ ਕਈ ਸਾਹਿਤਕਾਰ ਵੀ ਅੱਛੇ ਲਿਖਾਰੀ ਹੁੰਦੇ ਸਨ ਪਰ ਆਮ ਤੌਰ ਤੇ ਲਿਖਣ ਦਾ ਕੰਮ ਕਸਬੀ ਲਿਖਾਰੀ ਹੀ ਨਿਭਾਉਂਦੇ ਸਨ। ਮੁਸਲਿਮ ਕਾਤਿਬ ਇਸ ਕੰਮ ਵਿਚ ਵਧੇਰੇ ਤਾਕ ਸਨ, ਮੁਗ਼ਲ ਜ਼ਮਾਨੇ ਵਿਚ ਜ਼ਿਆਦਾ ਕਾਇਸਥ ਲੋਕ ਖੁਸ਼ਨਵੀਸੀ ਦਾ ਕੰਮ ਕਰਦੇ ਸਨ। ਇਨ੍ਹਾਂ ਦੀ ਰੀਸ ਸਾਡੇ ਲਿਖਾਰੀ ਵੀ ਆਪਣੀ ਲਿਖਤ ਨੂੰ ਸੋਹਣਾ ਬਣਾਉਣ ਲੱਗੇ। ਲਿਖਾਰੀ ਬਣਨ ਲਈ ਕੇਵਲ ਕਾਗਜ਼ ਤੇ ਕਲਮ ਦਵਾਤ ਹੀ ਕਾਫੀ ਨਹੀਂ ਸੀ, ਬਲਕਿ ਚੰਗੀ ਟਰੇਨਿੰਗ ਦੀ ਵੀ ਜ਼ਰੂਰਤ ਸੀ। ਇਕ ਸਾਰ ਲਿਖਣਾ, ਸਿਆਹੀ ਦੀ ਛਿੱਟ ਨਾ ਪੈਣ ਦੇਣਾ, ਕਾਗਜ਼ ਉਤੇ ਬੇਨਿਸ਼ਾਨ ਲੀਕਾਂ ਮਾਰਨੀਆਂ ਤੇ ਫਿਰ ਤਰਤੀਬ ਨਾਲ ਧੁਰ ਤੱਕ ਇਕੋ ਜੇਹਾ ਹਾਸ਼ੀਆ ਰਖ ਕੇ ਸਫਾਈ ਨਾਲ ਲਿਖਣਾ ਆਦਿ ਜ਼ਰੂਰੀ ਗੱਲਾਂ ਸਨ। ਸੋ ਕਲਾਤਮਕ ਲਿਖਾਈ ਲਈ ਲੰਮੇ ਅਭਿਆਸ ਦੀ ਲੋੜ ਸੀ। ਇਸ ਦੀ ਆਮ ਮੰਗ ਵੀ ਨਹੀਂ ਸੀ, ਕੁਝ ਕਦਰਦਾਨ ਅਮੀਰ ਸਰਦਾਰ ਹੀ ਇਸ ਦੀ ਸਰਪ੍ਰਸਤੀ ਕਰਦੇ ਸਨ ਤੇ ਲਿਖਾਰੀਆਂ ਨੂੰ ਯੋਗ ਇਵਜ਼ਾਨਾ ਦੇ ਕੇ ਲਿਖੀ ਲਿਖਾਈ ਪੁਸਤਕ ਲੈ ਲੈਂਦੇ ਸਨ, ਹਰ ਕੋਈ ਐਸਾ ਨਹੀਂ ਸੀ ਕਰ ਸਕਦਾ। ਸੋ ਇਹ ਕਿੱਤਾ ਬਹੁਤਾ ਆਮ ਨਹੀਂ ਸੀ।

ਗੁਰੂ ਸਾਹਿਬ ਤੇ ਲਿਖਾਰੀ : ਗੁਰੂ ਨਾਨਕ ਸਾਹਿਬ ਦੇ ਜ਼ਮਾਨੇ ਇਹ ਲਿਖਾਰੀ ਜਮਾਤ ਮੌਜੂਦ ਸੀ ਪਰ ਉਹ ਇਸ ਦੇ ਕੰਮਾਂ ਤੋਂ ਅਸੰਤੁਸ਼ਟ ਸਨ ਕਿ ਇਹ ਲੋਕ ਕੇਵਲ ਪੁਰਾਤਨ ਕਰਮਕਾਂਡਾਂ ਦੀਆਂ ਲਿਖਤਾਂ ਵਿਚ ਹੀ ਰੁੱਝੇ ਰਹਿੰਦੇ ਸਨ ਤੇ ਬ੍ਰਾਹਮਣ ਦੀ ਚੁੰਗਲ ਵਿੱਚੋਂ ਨਹੀਂ ਸੀ ਨਿਕਲ ਸਕਦੇ। ਪੋਥੀਆਂ ਜਾਂ ਜੰਤ੍ਰ ਮੰਤ੍ਰ ਲਿਖਣੇ ਇਨ੍ਹਾਂ ਦਾ ਰੁਜ਼ਗਾਰ ਸੀ ਪਰ ਇਹ ਸਭ ਕੁਝ ਗੁਰੂ ਸਾਹਿਬ ਨੂੰ ਨਾ-ਪਸੰਦ ਸੀ :-

'ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ, ਨਾਉ ਪੰਡਿਤ ਪੜਹਿ ਗਵਾਰੀ
ਨਾਉ ਬਿਸਾਰਹਿ ਵੇਦ ਸੰਮਾਲਹਿ, ਬਿਖੁ ਭੂਲੇ ਲੇਖਾਰੀ। (ਮਾਰੂ 1)

ਜਾਂ

'ਧ੍ਰਿਗ ਤਿਨ੍ਹਾਂ ਦਾ ਜੀਵਿਆ, ਜੇ ਲਿਖਿ ਲਿਖਿ ਵੇਚਹਿ ਨਾਉ,
ਖੇਤੀ ਜਿਨ ਕੀ ਉਜੜੀ, ਖਲਵਾੜੇ ਕਿਆ ਥਾਂਉ।'

ਗੁਰੂ ਸਾਹਿਬ ਚਾਹੁੰਦੇ ਸਨ ਕਿ ਇਹ ਆਪਣਾ ਕਿੱਤਾ ਤੇ ਆਪਣਾ ਸ਼ੌਂਕ ਬਦਲਣ ਤਾਂ ਕਿ ਨਵੇਂ ਸਮਾਜ ਦੀ ਉਸਾਰੀ ਵਿਚ ਇਨ੍ਹਾਂ ਦਾ ਯੋਗਦਾਨ ਲਿਆ ਜਾ ਸਕੇ। ਇਸੇ ਕਰਕੇ ਉਨ੍ਹਾਂ ਇਹ ਸੁਝਾਉ ਦਿੱਤਾ ਕਿ ਚੰਗੇ ਲਿਖਾਰੀ ਨੇ ਕਿਹੜਾ ਕਾਗਜ਼ ਵਰਤਣਾ ਹੈ, ਕਿਹੋ ਜਿਹੀ ਵਧੀਆ ਸਿਆਹੀ ਰੱਖਣੀ ਤੇ ਫੇਰ ਕਿਸ ਕਲਮ ਨਾਲ ਤੇ ਕੀ ਕੁਝ ਲਿਖਣਾ ਹੈ। ਉਹ ਤਾਕੀਦ ਕਰਦੇ ਹਨ :-

ਜਾਲਿ ਮੋਹੁ ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ
ਭਾਉ ਕਲਮ ਕਰਿ ਚਿਤ ਲਿਖਾਰੀ, ਗੁਰ ਪੁਛਿ ਲਿਖ ਬੀਚਾਰੁ।
(ਸਿਰੀ 1)

ਇਸੇ ਸੋਚੀ-ਸਮਝੀ ਵਿਉਂਤ ਅਨੁਸਾਰ ਗੁਰੂ ਸਾਹਿਬ ਨੇ ਆਪਣੇ ਸਮੇਂ ਦੇ ਲਿਖਾਰੀਆਂ ਨੂੰ ਕਰਮਕਾਂਡੀ ਗ੍ਰੰਥਾਂ ਦੀ ਲਿਖਾਈ ਛੁਡਾ ਕੇ ਸੰਤ-ਬਾਣੀ ਤੇ ਗੁਰੂ-ਬਾਣੀ ਦੀ ਲਿਖਾਈ ਵੱਲ ਲਾਇਆ। ਇਹ ਸਾਡੇ ਹੱਥ-ਲਿਖਤ ਸਾਹਿਤ ਵਿਚ ਇਕ ਬਹੁਤ ਵੱਡਾ ਮੋੜ ਸੀ, ਜਿਸ ਨੇ ਸਮਾਜਕ ਕ੍ਰਾਂਤੀ ਦਾ ਮੁੱਢ ਰੱਖਿਆ।

ਗੁਰੂ ਨਾਨਕ ਸਾਹਿਬ ਪਾਸ ਕਰਤਾਰਪੁਰ ਆ ਕੇ ਕਈ ਲਿਖਾਰੀ ਜਿਵੇਂ ਕਿ ਮਨਸੁਖ, ਭਗੀਰਥ, ਪੈੜਾ ਮੋਖਾ, ਹੱਸੂ ਲੁਹਾਰ, ਸ਼ੀਹਾਂ ਛੀਂਬਾ, ਸੈਦੋ ਘੇਉ ਆਦਿ ਬਾਣੀ ਲਿਖਣ ਦਾ ਕੰਮ ਕਰਦੇ ਰਹੇ। ਇਨ੍ਹਾਂ ਦੀਆਂ ਲਿਖਤਾਂ, ਪੋਥੀਆਂ ਸਨ ਜੋ ਗੁਰੂ ਅੰਗਦ ਸਾਹਿਬ ਪਾਸ ਆਈਆਂ ਅਤੇ ਅੱਗੇ ਇਨ੍ਹਾਂ ਤੋਂ ਗੁਰੂ ਅਮਰਦਾਸ ਜੀ ਨੇ ਹੋਰ ਪੋਥੀਆਂ ਨਕਲ ਕਰਵਾਈਆਂ ਪਰੰਤੂ ਅਫਸੋਸ ਹੈ ਕਿ ਇਹ ਸਾਰੀਆਂ ਪੋਥੀਆਂ ਪ੍ਰਾਪਤ ਨਹੀਂ, ਕੇਵਲ ਗੋਇੰਦਵਾਲ ਵਾਲੀਆਂ ਚਾਰ ਪੋਥੀਆਂ ਵਿਚੋਂ ਦੋ ਪੋਥੀਆਂ ਹੀ ਮਿਲਦੀਆਂ ਹਨ ਜਿਨ੍ਹਾਂ ਤੋਂ ਉਸ ਸਮੇਂ ਦੀ ਹੱਥ-ਲਿਖਤ ਵਿਦਿਆ

ਦਾ ਕੁਝ ਕੁਝ ਪਤਾ ਲੱਗਦਾ ਹੈ। ਇਸ ਤੋਂ ਬਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸੈਂਕੜਿਆਂ ਦੀ ਗਿਣਤੀ ਵਿਚ ਲਿਖੀਆਂ ਗਈਆਂ। ਇਨ੍ਹਾਂ ਦੇ ਅਧਿਐਨ ਤੋਂ ਸਾਨੂੰ ਲਿਖਾਰੀਆਂ ਦੇ ਕਲਾ-ਕੌਸ਼ਲ ਦਾ ਗਿਆਨ ਹੁੰਦਾ ਹੈ ਕਿ ਇਹ ਲੋਕ ਕਿਤਨੇ ਸੋਹਣੇ ਅੱਖਰ ਲਿਖਦੇ ਸਨ ਤੇ ਕਿਸ ਤਰ੍ਹਾਂ ਜਾਨ ਮਾਰ ਕੇ ਇਤਨੇ ਵੱਡੇ ਵੱਡੇ ਗ੍ਰੰਥ ਤਿਆਰ ਕਰਦੇ ਸਨ। ਲਿਖਾਰੀਆਂ ਦੀ ਸੂਝ-ਬੂਝ ਦਾ ਪਰਿਚਯ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਇਹ ਸ਼ਬਦ-ਜੋੜ ਕਿਸ ਤਰ੍ਹਾਂ ਲਿਖਦੇ ਸਨ ਤੇ ਖਾਸ ਕਰਕੇ ਹਰ ਸ਼ਬਦ ਦੇ ਅੰਤ ਵਿਚ ਵਿਆਕਰਣਕ ਦ੍ਰਿਸ਼ਟੀ ਤੋਂ ਮੁਕਤਾ, ਸਿਹਾਰੀ ਜਾਂ ਔਂਕੜ ਆਦਿ ਕਿਥੇ ਕਿਥੇ ਵਰਤਦੇ ਸਨ। ਗੁਰਬਾਣੀ ਦੀ ਲਿਖਾਈ ਦਾ ਬੁਨਿਆਦੀ ਨੁਕਤਾ ਇਹੋ ਹੈ ਜਿਸ ਨੂੰ ਹਰ ਲਿਖਾਰੀ ਨਹੀਂ ਸੀ ਜਾਣਦਾ ਪਰੰਤੂ ਗੁਰੂ ਸਾਹਿਬ ਦੀ ਸਿਖਲਾਈ ਨੇ ਕਈ ਲਿਖਾਰੀਆਂ ਨੂੰ ਇਸ ਤਕਨੀਕ ਵਿਚ ਨਿਪੁੰਨ ਕਰ ਦਿੱਤਾ ਸੀ। ਇਸ ਗੱਲ ਦੀ ਸਪਸ਼ਟਤਾ ਲਈ ਅਸੀਂ ਕੁਝ ਕੁ ਅਜੇਹੀਆਂ ਤੁਕਾਂ ਪੇਸ਼ ਕਰਦੇ ਹਾਂ ਜਿਥੇ ਕਿ ਇਕੋ ਤੁਕ ਵਿਚ ਸ਼ਬਦ-ਜੋੜ ਦਾ ਭੇਦ ਵਿਆਕਰਣਕ ਰੂਪਾਂ ਦੀ ਭਿੰਨਤਾ ਦਾ ਸੂਚਕ ਹੋ ਕੇ ਵੱਖਰਾ ਵੱਖਰਾ ਅਰਥ ਦਰਸਾਉਂਦਾ ਹੈ :-

1. ਬੀਜੁ ਬੀਜਿ ਦੇਖਿਓ ਬਹੁ ਪਰਕਾਰਾ। (ਸੂਹੀ-੫)
2. ਗੁਣ ਕਾਮਣ ਕਾਮਣਿ ਕਰੇ ਤਉ ਪਿਆਰੇ ਕਉ ਪਾਵੈ। (ਸੂਹੀ-੧)
3. ਤਿਨ ਸੰਗਿ ਸੰਗੁ ਨ ਕੀਚਈ, ਜਿਨਾ ਅਪਣਾ ਸੁਆਉ।
4. ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾਂ ਆਉ। (ਸਿਰੀ-੧)
5. ਮਨਿ ਮੁਖਿ ਸੂਚੇ ਜਾਣੀਅਨਿ, ਗੁਰਮੁਖਿ ਜਿਨਾ ਗਿਆਨੁ

   ਜਾਂ

   ਮਨਮੁਖਿ ਕਥਨੀ ਹੈ ਪਰ ਰਹਤ ਨ ਹੋਈ।(ਬਿਲਾਵਲ-੧)

ਇਥੇ ਇਤਨੀ ਥਾਂ ਨਹੀਂ ਕਿ ਅਸੀਂ ਸ਼ਬਦਾਂਤਿਕ ਲਗਾਂਮਾਤ੍ਰਾਂ ਦੀ ਸਾਰਥਕਤਾ ਉਤੇ ਚਰਚਾ ਕਰੀਏ, ਪਰੰਤੂ ਇਹ

ਗੱਲ ਪ੍ਰਗਟ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਪੁਰਾਤਨ ਲਿਖਾਰੀ ਇਸ ਦੀ ਪੂਰੀ ਪੂਰੀ ਸੋਝੀ ਰੱਖਦੇ ਸਨ ਤੇ ਇਸੇ ਸੂਝ-ਬੂਝ ਆਸਰੇ ਉਨ੍ਹਾਂ ਥਾਂ ਥਾਂ ਅੰਤ ਵਿੱਚ ਸਿਹਾਰੀ ਜਾਂ ਔਂਕੜ ਲਾਏ ਹਨ ਤੇ ਉਸ ਸਮੇਂ ਦੇ ਲਿਖਾਈ-ਪ੍ਰਬੰਧ ਵਿੱਚ ਵਿਆਕਰਣਕ ਪੱਖ ਤੋਂ ਇਨ੍ਹਾਂ ਦਾ ਵਿਸ਼ੇਸ਼ ਮਹੱਤਵ ਹੈ।

ਇਸ ਸਮੇਂ ਸਾਰੇ ਹਿੰਦ ਭਰ ਵਿਚ ਇਕ ਹਜ਼ਾਰ ਤੋਂ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਮਿਲਦੀਆਂ ਹਨ, ਜਿਨ੍ਹਾਂ ਵਿਚੋਂ ਬਹੁਤੀਆਂ ਸਿੱਖ ਰੈਫ੍ਰੈਂਸ ਲਾਇਬਰੇਰੀ ਅੰਮ੍ਰਿਤਸਰ, ਪਟਨਾ ਸਾਹਿਬ, ਬਨਾਰਸ, ਜੰਮੂ ਕਸ਼ਮੀਰ, ਦਮਦਮਾ ਸਾਹਿਬ, ਹਜ਼ੂਰ ਸਾਹਿਬ ਆਦਿ ਥਾਵਾਂ ਤੇ ਸੁਰੱਖਿਅਤ ਹਨ। 8-10 ਬੀੜਾਂ ਕਾਬਲ ਵਿੱਚ ਵੀ ਹਨ ਅਤੇ 4-5 ਬ੍ਰਿਟਸ਼ ਮਿਊਜ਼ਮ ਲੰਡਨ ਵਿਚ ਸਾਂਭੀਆਂ ਪਈਆਂ ਹਨ। ਇਨ੍ਹਾਂ ਸਾਰੀਆਂ ਲਿਖਤੀ ਬੀੜਾਂ ਦਾ ਜੇਕਰ ਸਾਰੇ ਪੱਖਾਂ ਤੋਂ ਅਧਿਐਨ ਕਰੀਏ ਤਾਂ ਪਤਾ ਲਗੇਗਾ ਕਿ ਸਾਡੀ ਲਿਖਾਰੀ ਜਮਾਤ ਕਿਤਨੀ ਸਿਆਣੀ, ਸੁਚੱਜੀ ਤੇ ਕਲਾਕਾਰ ਰੁਚੀਆਂ ਦੀ ਮਾਲਕ ਸੀ ਤੇ ਕਿਤਨੀ ਕਠਿਨ ਘਾਲ ਘਾਲਦੀ ਰਹੀ ਸੀ।

ਸਤਾਰ੍ਹਵੀਂ ਅਠਾਰ੍ਹਵੀਂ ਸਦੀ ਦੇ ਅੱਖਰ-ਰੂਪ ਕੀ ਸਨ ਤੇ ਕੀ ਕੀ ਉਨ੍ਹਾਂ ਵਿਚ ਸਮੇਂ ਨਾਲ ਤਬਦੀਲੀ ਆਈ ਤੇ ਕਿਸ ਤਰ੍ਹਾਂ ਅੰਮ੍ਰਿਤਸਰੀ, ਦਮਦਮੀ, ਪਹਾੜੀ, ਕਸ਼ਮੀਰੀ ਆਦਿ ਲਿਖਣ-ਸ਼ੈਲੀਆਂ ਪ੍ਰਚਲਤ ਹੋਈਆਂ। ਸ਼ਿਕਸ਼ਤਾ ਲਿਖਤ ਕੀ ਸੀ, ਟਕਸਾਲੀ ਕੀ, ਇਹ ਸਭ ਇਨ੍ਹਾਂ ਦੇ ਵਿਸਤ੍ਰਿਤ ਅਧਿਐਨ ਤੋਂ ਹੀ ਪਰਗਟ ਹੋ ਸਕਦਾ ਹੈ। ਇਸ ਤੋਂ ਇਲਾਵਾ ਅਨੇਕਾਂ ਬੀੜਾਂ ਦੇ ਮੁੱਢਲੇ ਪੱਤਰਿਆਂ ਉਤੇ ਕੀਤੀ ਚਿੱਤਰਕਾਰੀ ਦੱਸੇਗੀ ਕਿ ਇਹ ਲੋਕ ਚਿੱਤ੍ਰਕਲਾ ਵਿਚ ਵੀ ਡਾਢੀ ਰੁਚੀ ਰੱਖਦੇ ਸਨ। ਜੇ ਕਿਤੇ ਆਪ ਚਿਤ੍ਰਕਾਰੀ ਦੀ ਬਹੁਤੀ ਜਾਚ ਨਹੀਂ ਸੀ ਤਾਂ ਇਹ ਕਿਸੇ ਹੋਰ ਕਲਾਕਾਰ ਕੋਲੋਂ ਕੰਮ ਕਰਾ ਕੇ ਆਪਣੀ ਪੋਥੀ ਨੂੰ ਸਚਿਤ੍ਰ

ਕਰ ਕੇ ਵਧੇਰੇ ਸੁਹਾਵਣਾ ਬਣਾਉਣ ਦਾ ਜਤਨ ਕਰਦੇ ਸਨ।

ਜਿਸ ਗੁਰਮੁਖੀ ਨੂੰ ਬ੍ਰਾਹਮਣ ਕੈਰੀ ਅੱਖ ਨਾਲ ਵੇਖਦਾ ਸੀ ਤੇ ਉਹ ਨਾਗਰੀ ਨੂੰ ਹੀ 'ਸ਼ਾਸਤ੍ਰੀ' ਕਹਿ ਕੇ ਖੁਸ਼ ਹੁੰਦਾ ਸੀ, ਉਹ ਸਾਰਾ ਕਾਂਟਾ ਬਦਲ ਗਿਆ। ਸੁਨਾਮ-ਵਾਸੀ ਲਿਖਾਰੀ ਕੁਸ਼ਹਾਲ ਸਿੰਘ 1895 ਈ. ਵਿੱਚ 'ਭਾਗਵਤ' ਲਿਖਦਾ ਠੀਕ ਹੀ ਕਹਿੰਦਾ ਹੈ।

ਸ਼ਹਿਰ ਸੁਨਾਮੁ ਬਸੋ ਰਸੋ, ਸੁਖ ਪਾਵਹੁ ਦਿਨ ਰਾਤਿ।
ਮੋਹਰ ਗੁਰਮੁਖੀ ਹਮ ਦਈ, ਉਤਰਹਿੰ ਕੁਲ ਕੇ ਪਾਤ।' (ਖਰੜਾ)

ਸੋ ਮੋਹਰ ਮੰਨਣਾ ਕੋਈ ਮਾੜੀ-ਮੋਟੀ ਗੱਲ ਨਹੀਂ। ਪੇਸ਼ਾਵਰ ਲਿਖਾਰੀਆਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਲੋਕ, ਲਿਖਾਰੀ ਦਾ ਕੰਮ ਕਰਦੇ ਰਹਿੰਦੇ ਸਨ। ਜੋ ਲਿਖਾਰੀ ਰੁਜ਼ਗਾਰ ਲਈ ਕਿਤਾਬਾਂ ਦੇ ਉਤਾਰੇ ਕਰਦੇ ਸਨ, ਇਹ ਉਨ੍ਹਾਂ ਦਾ ਖਾਨਦਾਨੀ ਕਿੱਤਾ ਸੀ। ਸਿੱਖ ਰਿਆਸਤਾਂ ਵਿਚ ਅਜੇ ਤਕ ਲਿਖਾਰੀ ਘਰਾਣੇ ਮੌਜੂਦ ਹਨ ਜਿਨ੍ਹਾਂ ਦੇ ਬਜ਼ੁਰਗ ਇਸ ਕਲਾ ਆਸਰੇ ਆਪਣਾ ਰੋਟੀ-ਪਾਣੀ ਤੋਰਦੇ ਸਨ। ਪਟਿਆਲਾ, ਸੰਗਰੂਰ, ਨਾਭਾ, ਕਪੂਰਥਲਾ, ਕੈਂਥਲ ਤੇ ਕਲਸੀਆ ਵਿਚ ਅਜਿਹੇ ਖਾਨਦਾਨ ਅਜ ਵੀ ਹਨ ਤੇ ਉਨ੍ਹਾਂ ਪਾਸ ਬਜ਼ੁਰਗਾਂ ਦੀਆਂ ਲਿਖੀਆਂ ਖੁਸ਼ਖ਼ਤ ਪੁਸਤਕਾਂ ਵੀ ਮੌਜੂਦ ਹਨ। ਕਈ ਗ੍ਰੰਥੀ ਸਿੰਘ ਵੀ ਇਹ ਕੰਮ ਕਰਦੇ ਸਨ। ਇਸ ਤੋਂ ਬਿਨਾਂ ਡੇਰਿਆਂ ਦੇ ਸਾਧੂ, ਉਦਾਸੀ, ਨਿਰਮਲੇ, ਦਿਵਾਨੇ ਸੇਵਾ-ਪੰਥੀ ਵੀ ਧਾਰਮਿਕ ਗ੍ਰੰਥਾਂ ਦੇ ਉਤਾਰੇ ਕਰਨ ਵਿਚ ਰੁਝੇ ਰਹਿੰਦੇ ਸਨ ਤੇ ਉਨ੍ਹਾਂ ਸਾਡੇ ਸਾਹਿਤ ਦੀ ਬਹੁਤ ਨਿੱਗਰ ਸੇਵਾ ਕੀਤੀ, ਕਿਸੇ ਸਮੇਂ ਦਮਦਮਾ ਵੀ ਲਿਖਾਰੀਆਂ ਦਾ ਗੜ੍ਹ ਰਿਹਾ।

ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਤੋਂ ਇਲਾਵਾ ਦਸਮਗ੍ਰੰਥ ਦੇ ਅਨੇਕਾਂ ਖਰੜੇ ਲਿਖੇ ਗਏ, ਸਤਿਗੁਰਾਂ ਦੀਆਂ ਜੀਵਨ-ਸਾਖੀਆਂ ਢੇਰ ਲਿਖੀਆਂ ਗਈਆਂ ਤੇ ਹੋਰ ਸਿੱਖ ਇਤਿਹਾਸ ਦੇ

ਗ੍ਰੰਥ ਵੀ ਨਕਲ ਕੀਤੇ ਜਾਂਦੇ ਰਹੇ। ਇਹ ਗੁਰਮਤਿ-ਧਾਰਾ ਦੇ ਮੁੱਖ ਗ੍ਰੰਥਾਂ ਤੋਂ ਬਿਨਾਂ ਸੰਤਾਂ ਭਗਤਾਂ ਦੀਆਂ ਰਚਨਾਵਾਂ ਅਤੇ ਸੂਫੀਆਂ ਦਾ ਕਲਾਮ ਵੀ ਗੁਰਮੁਖੀ ਲਿਖਾਰੀਆਂ ਸੰਭਾਲ ਸੰਭਾਲ ਕੇ ਰਖਿਆ। ਇਹ ਗੱਲ ਨਹੀਂ ਕਿ ਧਾਰਮਿਕ ਰਚਨਾਵਾਂ ਹੀ ਲਿਖੀਆਂ ਜਾਂਦੀਆਂ ਸਨ, ਇਸ ਤੋਂ ਬਿਨਾਂ ਕਿੱਸਾ-ਸਾਹਿਤ ਅਤੇ ਹੋਰ ਉਪਯੋਗੀ ਸਾਹਿਤ ਵੀ ਕਾਫੀ ਮਾਤਰਾ ਵਿਚ ਲਿਖਿਆ ਗਿਅ ਹੈ। ਇਹ ਸਭ ਗੁਰਮੁਖੀ ਦੇ ਪਰਿਵਾਰ ਦਾ ਪਸਾਰਾ ਹੈ, ਜਿਸ ਨੇ ਸਾਡੇ ਸਾਹਿਤਕ ਵਿਰਸੇ ਨੂੰ ਸਾਂਭੀ ਰਖਿਆ ਹੈ।

ਗੁਰਮੁਖੀ ਛਾਪਾ : ਵਿਲੀਅਮ ਕੇਰੀ (1761-1834 ਈ.) ਦੀ ਅਗਵਾਈ ਹੇਠ ਈਸਾਈ ਕਾਰੀਗਰਾਂ ਕਲਕੱਤੇ ਲਾਗੇ ਸੀਰਾਮਪੁਰ ਵਿਚ ਗੁਰਮੁਖੀ ਟਾਇਪ ਤਿਆਰ ਕੀਤਾ ਤੇ ਸਭ ਤੋਂ ਪਹਿਲਾਂ 647 ਪੰਨੇ ਦੀ ਇੰਜੀਲ 1811 ਈ. ਵਿਚ ਛਾਪੀ ਤੇ ਪੰਜਾਬੀ ਗ੍ਰਾਮਰ 1812 ਵਿਚ। 1835 ਵਿਚ ਜੌਹਨ ਲੌਰੀ ਲੁਧਿਆਣੇ ਆਇਆ ਤੇ ਪਿਛੋਂ ਮਿ. ਨਿਊਟਨ, ਪ੍ਰੈਸ ਲਿਆਇਆ ਤੇ ਈਸਾਈ ਮਤ ਦੇ ਪਰਚਾਰ ਲਈ ਨਿੱਕੇ ਨਿੱਕੇ ਟ੍ਰੈਕਟ ਤੇ ਇੰਜੀਲਾਂ ਛਾਪੀਆਂ। 1846 ਵਿਚ ਜੈਨਵੀਅਰ ਦੀ 'ਈਡੀਓਮੈਟਿਕ ਸਨਟੈਨਸਜ਼ ਇਨ ਇੰਗਲਿਸ਼ ਐਂਡ ਪੰਜਾਬੀ', 1851 ਵਿਚ ਜੌਹਨ ਨਿਊਟਨ ਦੀ 'ਪੰਜਾਬੀ ਗ੍ਰਾਮਰ' ਤੇ 1854 ਵਿਚ 'ਡਿਕਸ਼ਨਰੀ ਆਫ ਪੰਜਾਬੀ ਲੈਂਗੁਏਜ' ਲੁਧਿਆਣੇ ਛਾਪੀ ਗਈ।

ਸ੍ਰੀ ਗੁਰੂ ਗ੍ਰੰਥ ਦੀ ਪਹਿਲੀ ਛਾਪ ਸ਼ਾਯਦ 1864 ਵਿਚ ਕੋਹਿਨੂਰ ਯੰਤ੍ਰਾਲਯ ਲਾਹੌਰ ਵਿਖੇ ਲਾਲਾ ਹਰਿਸੁਖ ਰਾਇ ਨੇ ਪੱਥਰ ਛਾਪੇ ਛਾਪੀ। ਦੀਵਾਨ ਬੂਟਾ ਸਿੰਘ ਨੇ ਮਤਬਾ ਅਫਤਾਬ ਪੰਜਾਬ ਲਾਹੌਰ ਵਿਖੇ 1868 ਈ. ਵਿਚ ਛਾਪੀ, ਫਿਰ ਮੁਨਸ਼ੀ ਹੀਰਾਨੰਦ ਨੇ ਟਾਇਪ ਬਣਾ ਕੇ ਵਿਦਿਆ ਪ੍ਰਕਾਸ਼ ਪ੍ਰੈਸ ਲਾਹੌਰ ਵਿੱਚ ਬੀੜ ਤਿੰਨ ਸੈਂਚੀਆਂ ਵਿਚ ਛਾਪੀ, ਫਿਰ 1313 ਪੰਨਿਆਂ ਵਿਚ

ਇਕੱਠੀ ਅਤੇ ਤੀਜੀ ਵਾਰ 1893 ਵਿਚ 1430 ਸਫੇ ਵਾਲੀ ਬੀੜ ਇਸੇ ਨੇ ਪ੍ਰਕਾਸ਼ਤ ਕੀਤੀ। ਦਸਮ ਗ੍ਰੰਥ ਦੀ 1158 ਸਫੇ ਵਾਲੀ ਬੀੜ ਗਯਾਨ ਪ੍ਰੈਸ ਗੁਜਰਾਂਵਾਲਾ ਨੇ 1884 ਵਿਚ ਛਾਪੀ ਤੇ 1894 ਵਿਚ ਟਾਇਪ ਵਾਲੀ ਸੰਸਕ੍ਰਿਤ ਪ੍ਰੈਸ ਅਨਾਰਕਲੀ ਲਾਹੌਰ ਨੇ ਛਾਪੀ, ਸਫੇ 1286 ਸਨ। 1914 ਵਿਚ 892 ਸਫੇ ਦੀ ਫਾਰਸੀ ਅੱਖਰਾਂ ਦੀ ਬੀੜ ਪੰਡਤ ਸੁਖ ਲਾਲ, ਉਪਦੇਸ਼ਕ ਭਾਰਤ ਧਰਮ ਮਹਾਂ ਮੰਡਲ ਬਨਾਰਸ ਵਲੋਂ ਰਾਜਪੂਤ ਪ੍ਰਿੰਟਿੰਗ ਵਰਕਸ ਲਾਹੌਰ ਵਿੱਚ ਛਪਵਾਈ ਗਈ ਸੀ। ਇਸੇ ਤਰ੍ਹਾਂ ਪਹਿਲੇ ਪਹਿਲ ਟਾਇਪ ਵਿਚ 'ਸੂਰਜ ਪ੍ਰਕਾਸ਼' ਮਹਾਰਾਣਾ ਗਯਾਨ ਚੰਦ੍ਰ ਵਾਲੀਏ ਰਿਆਸਤ ਜੁੱਬਲ (ਸ਼ਿਮਲਾ) ਨੇ ਲਾਹੌਰ ਛਪਵਾਇਆ ਸੀ।

1866 ਵਿੱਚ ਸਿੱਖਾਂ ਦੇ ਰਾਜ ਦੀ ਵਿਥਿਆ, 1668 ਵਿਚ ਪੰਜਾਬੀ ਇੰਜੀਲ, 1875 ਵਿੱਚ ਪੰਜਾਬੀ ਬਾਤਚੀਤ (ਸ਼ਰਧਾ ਰਾਮ ਫਲੌਰੀ ਦੀ) ਲੁਧਿਆਣੇ ਛਪੀ। 1867 ਵਿੱਚ ਬਿਹਾਰੀ ਲਾਲ ਦਾ ਪੰਜਾਬੀ ਬਯਾਕਰਣ।

ਗਿ. ਗਿਆਨ ਸਿੰਘ ਰਚਿਤ- ਸ੍ਰੀ ਗੁਰੂ ਪੰਥ ਪ੍ਰਕਾਸ਼,1879 ਵਿਚ, 1891 ਵਿਚ 'ਤ੍ਵਾਰੀਖ ਗੁਰੂ ਖਾਲਸਾ' ਸਿਆਲਕੋਟ ਛਪੀ, 1889 ਵਿੱਚ ਗੁਰੂ ਗ੍ਰੰਥ ਦਾ ਪਹਿਲਾ ਕੋਸ਼ 'ਗੁਰੂ ਗਿਰਾਰਥ ਕੋਸ਼' (ਪੰ. ਤਾਰਾ ਸਿੰਘ) ਦੋ ਭਾਗਾਂ ਵਿੱਚ ਛਪਿਆ, ਇਹ ਸਭ ਪੱਥਰ ਛਾਪਾਂ ਸਨ।

1897 ਵਿੱਚ 'ਹਮ ਹਿੰਦੂ ਨਹੀਂ' (ਕਾਨ੍ਹ ਸਿੰਘ) 1898 ਵਿਚ ਭਾ. ਵੀਰ ਸਿੰਘ ਦਾ ਨਾਵਲ 'ਸੁੰਦਰੀ' ਛਪਿਆ।

1867 ਵਿੱਚ 'ਅਖਬਾਰ ਦਰਬਾਰ ਸਾਹਿਬ' ਅੰਮ੍ਰਿਤਸਰ ਤੋਂ ਤੇ 1880 ਵਿੱਚ 'ਗੁਰਮੁਖੀ ਅਖਬਾਰ' ਲਾਹੌਰੋਂ ਹਫਤੇਵਾਰ ਛਪਣਾ ਸ਼ੁਰੂ ਹੋਇਆ। ਇਹ ਹੈ ਗੁਰਮੁਖੀ ਲਿਖਾਈ ਤੇ ਛਪਾਈ ਦੀ ਸੰਖੇਪ ਵਿਥਿਆ ਹੁਣ ਕੰਪਯੂਟਰ ਦੀਆ ਕਰਮੀਕੀਆਂ ਨੇ ਤਾਂ ਕਿਤਾਬਾਂ ਦੇ ਪ੍ਰਕਾਸ਼ਨ ਦਾ ਕਾਇਆ ਕਲਪ ਹੀ ਕਰ ਦਿੱਤਾ ਹੈ। ਕਮਾਲ ਹੈ ਕਮਾਲ।

# ਗੁਰਮੁਖੀ ਬਾਰੇ ਚੋਣਵੀਆਂ ਰਾਵਾਂ

ਅਸੀਂ ਭਾਵੇਂ ਬਹੁਤ ਸਾਰੇ ਪਹਿਲੂਆਂ ਤੋਂ ਪਿਛੇ ਇਹ ਨਿਰਣਾ ਕਰ ਹੀ ਚੁਕੇ ਹਾਂ ਕਿ ਪੰਜਾਬੀ ਦੀ ਪੁਰਾਣੀ ਲਿਪੀ ਤੇ ਪੰਜਾਬੀ ਲਈ ਢੁਕਵੀਂ ਲਿੱਪੀ ਇਕੋ ਇਕ ਗੁਰਮੁਖੀ ਹੀ ਹੈ। ਪਰ ਫਿਰ ਵੀ ਸ਼ੰਕਾਵਾਦੀਆਂ ਦੀ ਵਧੇਰੇ ਤਸੱਲੀ ਲਈ ਇਸ ਬਾਰੇ ਵਿਦਵਾਨਾਂ ਦੀਆਂ ਕੁਝ ਕੁ ਰਾਵਾਂ ਦਰਜ ਕੀਤੀਆਂ ਜਾਂਦੀਆਂ ਹਨ। ਇਸ ਤੋਂ ਇਸ ਦੇ ਹੋਰ ਗੁਣਾਂ ਤੇ ਵਿਸ਼ੇਸ਼ਤਾਈਆਂ ਦਾ ਵੀ ਕੁਝ ਕੁਝ ਥਹੁ-ਪਤਾ ਲਗੇਗਾ।

1. ਜੇ.ਡੀ. ਕਨਿੰਘਮ (1848 ਈ.)

The written character is never the less throughout the punjab, one of the several varieties of alphabets now current in India, and which from its use by the Sikh Gurus, is sometimes called 'Gurmukhi', a term likewise applied to the dialect of the punjab. The lauguage of the writings of Nanak is thought by modern sikhs to abound with provincialisms of the country south-west of Lahore, and the dialect of Arjun is held to be the most pure [ History of the Sikhs, p. 322 (Edi. 1972)

2. ਲਾਲਾ ਬਿਹਾਰੀ ਲਾਲ (1867)

ਪੰਜਾਬੀ ਬੋਲੀ, ਵਿਸ਼ੇਸ਼ ਕਰਕੇ ਗੁਰਮੁਖੀ ਅੱਖਰਾਂ ਵਿੱਚ ਲਿਖੀ ਜਾਂਦੀ ਹੈ। ਇਸੇ ਲਈ ਗੁਰਮੁਖੀ ਦੀ ਵਰਣਮਾਲਾ ਪੈਂਤੀ ਨੂੰ ਪੰਜਾਬੀ ਵਰਣਮਾਲਾ ਕਹਿੰਦੇ ਹਨ।'

(ਪੰਜਾਬੀ ਬਯਾਕਰਣ, ਪੰ. 1)

3. ਜੌਹਨ ਬੀਮਜ਼ (1872)

The three languages which use a pecular character are the Punjabi, Bengali and Oriya, panjabi employs the character called Gurmukhi

(A comparative Grammer of modren Aryan languages of India.) P. 56

4. ਈ. ਪੀ. ਨਿਊਟਨ (1898 ਈ.)

The language which is spoken with some variation throughout the Punjab and hence called punjabi, is usually written in what is known as the Gurmukhi character. p. 1

'It will be seen that the arrangement of letters here is more systematic than that of the English alphabet.' (Punjabi Grammer, p. 5)

5. ਜਾਰਜ ਗ੍ਰਿਅਰਸਨ (1918)

The Punjabi literature is usually said to be written in Gurmukhi alphabet............ As a matter of fact several languages have been written in Gurmukhi.

(L.S. of India ਜਿਲਦ ਨੌਂਵੀ, ਭਾਗ 1, ਪੰ. 24

6. ਪੰਡਿਤ ਗੌਰੀ ਸ਼ੰਕਰ ਹੀਰਾ ਚੰਦ ਓਝਾ (1918)

'ਪੰਜਾਬ ਦੇ ਮਹਾਜਨਾਂ ਤੇ ਹੋਰ ਮਾਮੂਲੀ ਪੜ੍ਹਿਆਂ ਵਿਚ ਪਹਿਲੇ ਲੰਡਾ ਲਿਪੀ ਪ੍ਰਚਲਤ ਸੀ, ਇਸ ਵਿਚ ਸ਼ੁੱਧ ਪਾਠ ਨਹੀਂ ਸੀ ਹੁੰਦਾ, ਇਸ ਲਈ ਗੁਰੂ ਅੰਗਦ ਜੀ ਨੇ ਆਪਣੇ ਧਰਮ-ਗ੍ਰੰਥ ਦੀ ਸ਼ੁੱਧੀ ਲਈ ਸ੍ਵਰਾਂ ਦੇ ਚਿੰਨ੍ਹ-ਲਗਾਂ ਵਾਲੀ ਨਵੀਂ ਲਿਪੀ ਬਣਾਈ। ਇਸ ਨੂੰ 'ਗੁਰਮੁਖੀ' ਕਹਿੰਦੇ ਹਨ ਤੇ ਇਸ ਦਾ ਪ੍ਰਚਾਰ ਪੰਜਾਬ ਵਿਚ ਵਧ ਰਿਹਾ ਹੈ।

(ਪ੍ਰਾਚੀਨ ਭਾਰਤੀਯ ਲਿਪੀ ਮਾਲਾ, ਪੰ. 130)

7. ਪ੍ਰੋ. ਦੁਨੀ ਚੰਦ (1923)

ਪੰਜਾਬੀ ਜ਼ਿਆਦਾ ਗੁਰਮੁਖੀ ਲਿਪੀ ਵਿਚ ਹੀ ਲਿਖੀ ਜਾਂਦੀ ਹੈ। ਗੁਰਮੁਖੀ ਲਿਪੀ ਵਿੱਚ ਹਿੰਦੀ, ਰਾਜਸਥਾਨੀ ਤੇ ਫਾਰਸੀ ਆਦਿ ਵੀ ਲਿਖੀਆਂ ਮਿਲਦੀਆਂ ਹਨ, ਜਿਵੇਂ ਰੋਮਨ ਲਿਪੀ ਵਿੱਚ ਅੰਗਰੇਜ਼ੀ ਤੋਂ ਇਲਾਵਾ ਯੂਰਪ ਦੀਆਂ ਹੋਰ ਬਹੁਤ ਸਾਰੀਆਂ ਬੋਲੀਆਂ ਵੀ ਲਿਖੀਆਂ ਜਾਂਦੀਆਂ ਹਨ।

(ਪੰਜਾਬੀ ਔਰ ਹਿੰਦੀ ਕਾ ਭਾਸ਼ਾ ਵਿਗਿਆਨ, ਪੰ. 31)

8. ਮਹਾਤਮਾ ਗਾਂਧੀ (1927)

ਇਸ ਵੇਲੇ ਬੰਗਾਲ ਲਈ ਬੰਗਾਲੀ, ਪੰਜਾਬ ਲਈ ਗੁਰਮੁਖੀ, ਸਿੰਧ ਲਈ ਸਿੰਧੀ, ਉਤਕਲ ਵਾਸਤੇ ਉੜੀਸਾ, ਗੁਜਰਾਤ ਲਈ ਗੁਜਰਾਤੀ, ਆਂਧਰ ਵਿੱਚ ਤੇਲਗੂ, ਤਾਮਲਨਾਡ ਵਿੱਚ ਤਾਮਲ, ਕੇਰਲ ਵਿੱਚ ਮਲਿਆਲੀ ਤੇ ਕਰਨਾਟਕ ਵਿੱਚ ਕੰਨੜ ਲਿਪੀ ਹੈ। (ਨਵ ਜੀਵਨ, 21 ਜੂਨ, 1927)

9. ਮੁਨਸ਼ੀ ਮੌਲਾ ਬਖਸ਼ ਕੁਸ਼ਤਾ (1939)

ਉਰਦੂ ਵਿਚ ਇਕ ਨੁਕਸ ਹੈ ਕਿ ਪੰਜਾਬੀ ਬੋਲੀ ਦੀਆਂ ਅਵਾਜ਼ਾਂ ਨੂੰ ਇਸ ਵਿਚ ਸਹੀ ਤੌਰ ਤੇ ਅਦਾ ਨਹੀਂ ਕੀਤਾ ਜਾ

ਸਕਦਾ ਅਰ ਜੇ ਉਨ੍ਹਾਂ ਅਵਾਜ਼ਾਂ ਨੂੰ ਅਦਾ ਕਰਨ ਦਾ ਯਤਨ ਕੀਤਾ ਜਾਏ ਤਾਂ ਪੂਰੀ ਕਾਮਯਾਬੀ ਨਹੀਂ ਹੁੰਦੀ। ਲਿਖਣ-ਸ਼ੈਲੀ ਦਾ ਦੂਜਾ ਢੰਗ ਗੁਰਮੁਖੀ ਅੱਖਰਾਂ ਦਾ ਵਰਤਾਉ ਪੰਜਾਬੀ ਬੋਲੀ ਵਾਸਤੇ ਬੜਾ ਸੁਖਾਲਾ ਤੇ ਆਮ-ਫਹਿਮ ਹੈ। ਇਸ ਵਿਚ ਜੋੜ ਚੰਗੀ ਤਰ੍ਹਾਂ ਬਣਾਏ ਜਾ ਸਕਦੇ ਹਨ ਤੇ ਅਵਾਜ਼ਾਂ ਪੰਜਾਬੀ ਦੇ ਲਹਿਜੇ ਮੁਤਾਬਕ ਨਕਲ ਕੀਤੀਆਂ ਜਾ ਸਕਦੀਆਂ ਹਨ।

(ਪੰਜਾਬ ਦੇ ਹੀਰੇ, ਪੰ. 29)

10. ਡਾ. ਬਨਾਰਸੀ ਦਾਸ (1941)

ਪੰਜਾਬੀ ਲਿਖਣ ਲਈ ਦੇਵਨਾਗਰੀ ਦਾ ਇਸਤੇਮਾਲ ਬਹੁਤ ਘੱਟ ਹੋਇਆ ਹੈ। ਪੰਜਾਬੀ ਦੀਆਂ ਸਿਰਫ ਪੰਜ ਸੱਤ ਕਿਤਾਬਾਂ ਹੋਣਗੀਆਂ ਜਿਹੜੀਆਂ ਦੋ ਢਾਈ ਸੌ ਬਰਸ ਦੇ ਅੰਦਰ ਦੇਵਨਾਗਰੀ ਹਰਫਾਂ ਵਿਚ ਲਿਖੀਆਂ ਹੋਈਆਂ ਮਿਲਦੀਆਂ ਹਨ।

'ਪੰਜਾਬੀ ਦੀ ਆਪਣੀ ਲਿੱਪੀ ਗੁਰਮੁਖੀ ਹੈ। ਏਸ ਲਈ ਇਹ ਨੂੰ ਪੰਜਾਬੀ ਵੀ ਆਖਦੇ ਹਨ, ਇਹਦਾ ਰਿਵਾਜ ਸਿਰਫ ਪੰਜਾਬ ਦੇ ਅੰਦਰ ਹੈ।'

(ਪੰਜਾਬੀ ਜ਼ਬਾਨ ਤੇ ਉਹਦਾ ਲਿਟਰੇਚਰ, ਪੰ. 190)

11. ਡਾ. ਰਘੁਵੀਰ

ਪੰਜਾਬੀ ਜਾਂ ਗੁਰਮੁਖੀ ਲਿਪੀ ਦੇਵਨਾਗਰੀ, ਹਿੰਦੀ, ਮਰਾਠੀ, ਨੇਪਾਲੀ, ਸ਼ਾਰਦਾ, ਤਿਬਤੀ, ਬੰਗਾਲੀ, ਉੜੀਸਾ, ਨੰਦੀ ਨਾਗਰੀ, ਗੁਜਰਾਤੀ ਆਦਿ ਵਾਂਙੂ ਗੁਪਤ ਲਿਪੀ ਦੇ ਰਾਹੀਂ ਪ੍ਰਾਚੀਨ ਬ੍ਰਹਿਮੀ ਵਿਚੋਂ ਈ ਨਿਕਲੀ ਹੋਈ ਹੈ ਤੇ ਅਸੀਂ ਜੋ ਕੁਝ ਬੋਲਦੇ ਹਾਂ, ਭਾਰਤਵਰਸ਼ ਦੀਆਂ ਹੋਰਨਾਂ ਲਿਪੀਆਂ ਵਾਂਙ ਏਸ ਲਿਪੀ ਵਿਚ ਵੀ ਉਵੇਂ ਈ ਲਿਖ ਦੇਂਦੇ ਹਾਂ.....। ਸਾਡੇ ਕੋਲ

ਆਪਣੀ ਲਿਪੀ ਹੁੰਦਿਆਂ ਸਾਨੂੰ ਕੀ ਲੋੜ ਹੈ ਕਿ ਅਸੀਂ ਦੂਸਰਿਆਂ ਦੇਸਾਂ ਦੀਆਂ ਲਿਪੀਆਂ ਲਈਏ।

ਦੂਸਰੇ ਦੇਸ ਦੀ ਲਿਪੀ ਗ੍ਰਹਿਣ ਕਰਨ ਦੀਆਂ ਹਾਨੀਆਂ ਉਤੇ ਅਸੀਂ ਲੋਕ ਵੀਚਾਰ ਨਹੀਂ ਕਰਦੇ। ਏਸ ਦਾ ਸਿੱਟਾ ਇਹ ਹੈ ਕਿ ਬਿਦੇਸ਼ੀ ਭਾਸ਼ਾਵਾਂ ਦੇ ਸ਼ਬਦ ਸਾਡੀ ਆਪਣੀ ਭਾਸ਼ਾ ਦੇ ਸ਼ਬਦਾਂ ਦੀ ਥਾਂ ਮੱਲਦੇ ਜਾਂਦੇ ਹਨ। ਇਹ ਵਿਸ਼ਯ ਪੰਜਾਬੀ ਬੋਲੀ ਦੀ ਉਨੱਤੀ ਦੇ ਲਈ ਜੀਵਨ ਮਰਨ ਦਾ ਪ੍ਰਸ਼ਨ ਹੈ।

(ਪੰਨਾ 8)

ਬਾਰ੍ਹਵੀਂ ਬਿਕ੍ਰਮੀ ਸਦੀ ਤੋਂ ਲੈ ਕੇ ਸੋਲ੍ਹਵੀਂ ਸਦੀ ਦੇ ਅੰਤ ਤੀਕਰ ਪੰਜਾਬੀ ਲਿਪੀ ਨੇ ਆਪਣਾ ਹੁਣ ਵਾਲਾ ਰੂਪ ਅਵੱਸ਼ ਗ੍ਰਹਿਣ ਕਰ ਲਿਆ ਹੋਵੇਗਾ ਭਾਵੇਂ ਉਸ ਸਮੇਂ ਦੇ ਸਾਨੂੰ ਕੋਈ ਲੇਖ ਨਹੀਂ ਮਿਲਦੇ। ਤਾਂ ਵੀ ਸਾਡਾ ਨਿਸ਼ਚਾ ਹੈ ਕਿ ਇਨ੍ਹਾਂ ਸਦੀਆਂ ਵਿਚ ਵਪਾਰੀ ਲੋਕ ਏਸ ਲਿਪੀ ਨੂੰ ਆਪਣੇ ਲੇਖੇ-ਪੱਤੇ ਲਈ ਵਰਤਦੇ ਰਹੇ। (ਪੰਨਾ 70)

ਭਾ. ਕਾਨ੍ਹ ਸਿੰਘ ਨਾਭਾ-ਨਿਵਾਸੀ ਦਾ ਇਹ ਕਥਨ - 'ਪੰਜਾਬੀ ਬੋਲੀ ਦੀ ਵਰਣਮਾਲਾ ਸ਼ਾਰਦਾ ਅਤੇ ਟਾਕਰੀ ਤੋਂ ਨਿਕਲੀ ਹੈ, ਠੀਕ ਨਹੀਂ।' ਪੰਜਾਬੀ ਲਿਪੀ ਦਾ ਵਿਕਾਸ ਸ਼ਾਰਦਾ ਅਤੇ ਟਾਕਰੀ ਦੇ ਨਾਲੋ ਨਾਲ ਪ੍ਰਾਚੀਨ ਲਿਪੀਆਂ ਵਿਚੋਂ ਹੋਇਆ ਹੈ।.... ਪੰਜਾਬੀ ਦੇ ਕਈ ਅੱਖਰ ਟਾਕਰੀ ਜਾਂ ਸ਼ਾਰਦਾ ਨਾਲ ਨਹੀਂ ਮਿਲਦੇ ਪਰ ਪ੍ਰਾਚੀਨ ਲਿਪੀਆਂ ਦੇ ਅੱਖਰਾਂ ਨਾਲ ਮਿਲਦੇ ਹਨ।

(ਪੰ. 71)

(ਪੰਜਾਬੀ ਪ੍ਰਕਾਸ਼ (ਮਾਸਕ ਪੱਤ੍ਰ) ਲਾਹੌਰ, ਜੂਨ 1936)

(ਸੰਪਾਦਕ ਡਾ. ਰਘੁਵੀਰ)

12. ਹਿੰਦੀ ਵਿਸ਼੍ਵ ਕੋਸ਼ :-

'ਗੁਰਮੁਖੀ', ਪੰਜਾਬੀ ਭਾਸ਼ਾ ਦੀ ਲਿਪੀ ਹੈ, ਜਿਸ ਦਾ ਪ੍ਰਚਾਰ ਸੋਲ੍ਹਵੀਂ ਸਤਾਰ੍ਹਵੀਂ ਸਦੀ ਵਿਚ ਸਿੱਖ ਗੁਰੂਆਂ ਦੁਆਰਾ ਹੋਇਆ। ਅੱਖਰ ਪਹਿਲਾਂ ਤੋਂ ਮੌਜੂਦ ਸਨ ਤੇ ਗੁਰੂ ਨਾਨਕ ਸਾਹਿਬ ਦੀ ਆਸਾ ਰਾਗ ਵਿੱਚ ਉਚਾਰੀ 'ਪਟੀ' ਦੇ ਪਹਿਲੇ ਅੱਖਰਾਂ ਦੇ ਨਾਂ ਵੀ ਉਹੀ ਸਨ ਜੋ ਇਸ ਵੇਲੇ ਚਾਲੂ ਹਨ ਭਾਵੇਂ ਉਨ੍ਹਾਂ ਦੀ ਤਰਤੀਬ ਵੱਖਰੀ ਹੈ।...... ਅੱਜ ਪੰਜਾਬ ਦੇ ਸਭ ਵਿਦਿਆਰਥੀਆਂ ਲਈ ਗੁਰਮੁਖੀ ਦਾ ਗਿਆਨ ਲਾਜ਼ਮੀ ਹੋ ਗਿਆ ਹੈ। ਗੁਰਮੁਖੀ ਦਾ ਅਰਥ ਹੈ ਗੁਰੂਆਂ ਦੇ ਮੁਖ ਤੋਂ ਨਿਕਲੀ ਹੋਈ, ਇਹ ਸ਼ਬਦ ਜ਼ਰੂਰ ਪਹਿਲੇ 'ਬਾਣੀ' ਦਾ ਸੂਚਕ ਰਿਹਾ ਹੋਵੇਗਾ ਕਿਉਂਕਿ ਮੁਖ ਨਾਲ ਲਿਪੀ ਦਾ ਕੋਈ ਸਬੰਧ ਨਹੀਂ ਪਰੰਤੂ ਬਾਣੀ ਤੋਂ ਚਲਕੇ ਇਸ ਬਾਣੀ ਦੇ ਅੱਖਰਾਂ ਲਈ ਇਹ ਨਾਮ ਪ੍ਰਸਿੱਧ ਹੋ ਗਿਆ। ਇਸ ਤਰ੍ਹਾਂ ਗੁਰੂਆਂ ਨੇ ਆਪਣੇ ਪ੍ਰਭਾਵ ਨਾਲ ਪੰਜਾਬ ਅੰਦਰ ਇਸ ਭਾਰਤੀ ਲਿਪੀ ਨੂੰ ਪ੍ਰਚਲਤ ਕੀਤਾ। ਨਹੀਂ ਤਾਂ ਸਿੰਧ ਵਾਂਙ ਪੰਜਾਬ ਵਿਚ ਵੀ ਫਾਰਸੀ ਲਿਪੀ ਦਾ ਪ੍ਰਚਾਰ ਹੋ ਰਿਹਾ ਸੀ ਤੇ ਇਹੋ ਚਾਲੂ ਰਹਿਣਾ ਸੀ। (ਹਿੰਦੀ ਵਿਸ਼ਵ ਕੋਸ਼, ਖੰਡ 3, ਪੰਨਾ 475-76)

ਨਾਗਰੀ ਪ੍ਰਚਾਰਿਣੀ ਸਭਾ, ਬਨਾਰਸ

13. G.W. ਲਾਇਟਨਰ :-

'Gurumukhi, however is not a name for a mere character, as is supposed both by the native, including now even. the Sikhs themselves, and by Europeans, Etymologically, it is the name of the language, which flowed from the mouth of the Guru Nanak, and although his sayings were committed subsequently

to writing by Arjan. the characters though not the name, existed before Nanak. For example at Athur, in the Ludhiana district, there is a mausoleum, so Sirdar Atar Singh, the Chief of Bahadur tells me on which there is an inscription dated 50 years before the advent of Guru Nanak, written in character which are evidently the same as the present Gurumkhi, though the difference between them and the earlier Sikh writings and between these writings and the present Gurmukhi is somewhat greater. p.29'

'The Panjab is classic ground not merely the celebrated country between the Satlej and the Jamna, but also the whole province terms with noble recollection. p. 1

(History of Indigenous Education in the Punjab, 1883)

14. ਬਾਵਾ ਬੁੱਧ ਸਿੰਘ :-

ਪੰਜਾਬੀ ਬੋਲੀ ਆਪਣੀ ਲਿਪੀ ਸਮੇਤ ਕਿਸੇ ਹਮਸਾਈ ਭੈਣ ਤੋਂ ਹੀਣੀ ਨਹੀਂ ਹੈ ਪਰ ਇਸ ਦੀ ਲਿਪੀ ਸਭਨਾਂ ਨਾਲੋਂ ਸੁੱਚੀ, ਸਾਇੰਟਿਫਿਕ ਔਰ ਗੁਣਾਂ ਤੋਂ ਭਰਪੂਰ ਹੈ। ਹੋਰ ਕੋਈ ਲਿਪੀ ਅਜੇਹੀ ਨਹੀਂ ਜੋ ਪੰਜਾਬੀ ਸੁਰਾਂ ਤੇ ਸ਼ਬਦਾਂ ਨੂੰ ਠੀਕ ਤਰ੍ਹਾਂ ਦੱਸ ਸਕੇ। ਫਾਰਸੀ ਅੱਖਰ ਤਾਂ ਕਿਸੇ ਕੰਮ ਦੇ ਨਹੀਂ, ਜੇ ਫ਼ਾਰਸੀ ਅੱਖਰਾਂ ਵਿੱਚ ਲਿਖਿਆ ਹੋਇਆ ਕੋਈ ਪੰਜਾਬੀ ਕਿੱਸਾ ਲੈ ਕੇ ਪੜ੍ਹੋ, ਚੱਪੇ ਚੱਪੇ ਤੇ ਠੋਕਰ, ਅੱਖਰ ਅੱਖਰ ਤੇ ਟਪਲਾ।

ਦੇਵਨਾਗਰੀ ਕਠਨ ਤੇ ਲਿੱਪੀ ਲੰਮੀ। ਤਾਂ ਤੇ ਗੁਰਮੁਖੀ ਲਿੱਪੀ ਹੀ ਪੰਜਾਬੀ ਦੇ ਲਿਖਣ ਲਈ ਸ਼ੁੱਧ ਲਿੱਪੀ ਹੋਈ। ਜਦ ਪੰਜਾਬੀ ਦਾ ਵਰਤਾਰਾ ਹੋਇਆ ਔਰ ਲੋਕਾਂ ਨੇ ਹਠਧਰਮੀ ਛੱਡੀ ਤਾਂ ਕੇਵਲ ਇਹੀ ਲਿੱਪੀ ਹੋਰਨਾਂ ਲਿਪੀਆਂ ਨਾਲੋਂ ਪੰਜਾਬੀ ਲਿਖਣ ਦੀ ਦੌੜ 'ਚ ਮੀਰੀ ਹੋਸੀ।

ਜੇ ਪੱਖ-ਪਾਤ ਛੱਡ ਦੇਈਏ ਤਾਂ ਗੁਰਮੁਖੀ ਲਿੱਪੀ ਹੀ ਸਭ ਤੋਂ ਚੰਗੀ ਲਿੱਪੀ ਪੰਜਾਬੀ ਲਈ ਹੈ, ਅਰ ਇਸ ਵਿਚ ਵਾਧਾ ਹੈ ਕਿ ਸਾਡੇ ਘਰ ਦੀ ਵਸਤੂ ਹੈ, ਕਿਧਰੋਂ ਮੰਗਣੀ ਨਹੀਂ ਪੈਂਦੀ। ਨਾ ਕਿਸੇ ਦਾ ਮੇਹਣਾ ਨਾ ਨਿਹੋਰਾ। ਇਕ ਪੰਜਾਬੀ ਮਹਾਂਪੁਰਸ਼ ਦੀ ਚਲਾਈ ਹੋਈ ਲਿੱਪੀ ਵਰਤਣ ਵਿਚ ਪੰਜਾਬੀਆਂ ਦੀ ਵਡਿਆਈ ਹੈ। ਅੰਗਰੇਜ਼ਾਂ ਵਾਂਙ ਰੋਮ ਦੇ ਅੱਖਰ ਨਹੀਂ ਮੰਗੇ, ਨਾ ਹੀ ਉਰਦੂ ਵਾਂਙ ਫ਼ਾਰਸੀ ਅੱਗੇ ਝੋਲੀ ਅੱਡਣੀ ਪੈਂਦੀ ਹੈ।

(ਹੰਸ ਚੋਗ, (1913) ਪੰ. 14-16)

15. ਸ. ਜੀ. ਬੀ. ਸਿੰਘ :

ਪੰਜਾਬ ਦੇ ਵਿਚਲੇ ਹਿੱਸੇ ਵਿਚ ਜਿਨ੍ਹਾਂ ਦੇਸੀ ਅੱਖਰਾਂ ਦਾ ਸਭ ਤੋਂ ਵਧੀਕ ਪਰਚਾਰ ਹੈ, ਉਹ ਗੁਰਮੁਖੀ ਅੱਖਰ ਹਨ। ਪੰਜਾਬੀ ਬੋਲੀ ਵਿੱਚ ਬਾਹਲੇ ਪੁਸਤਕ ਇਨ੍ਹਾਂ ਅੱਖਰਾਂ ਵਿੱਚ ਹੀ ਹੁੰਦੇ ਹਨ ਅਤੇ ਪੰਜਾਬੀ ਬੋਲੀ ਲਈ ਇਹ ਅੱਖਰ ਠੀਕ ਵੀ ਹਨ। ਏਸੇ ਸੱਬੱਬ ਕਰਕੇ ਇਨ੍ਹਾਂ ਨੂੰ 'ਪੰਜਾਬੀ ਅੱਖਰ' ਅਤੇ 'ਪੰਜਾਬੀ ਵਰਣਮਾਲਾ' ਵੀ ਸੱਦਦੇ ਹਨ।

ਇਹ ਅੱਖਰ ਜਿਨ੍ਹਾਂ ਨੂੰ ਅੱਜ ਕਲ੍ਹ 'ਗੁਰਮੁਖੀ' ਨਾਮ ਦਿੱਤਾ ਜਾਂਦਾ ਹੈ, ਅਸਲ ਵਿਚ ਬਹੁਤ ਪੁਰਾਣੇ ਹਨ, ਬਾਰ੍ਹਵੀਂ, ਤੇਰਵੀਂ ਸਦੀ ਤੋਂ ਇਹ ਮਾਲਵੇ, ਮਾਝੇ ਤੇ ਸਾਂਦਲ ਬਾਰ ਅਤੇ ਦੁਆਬਾ ਤੇ ਮੈਣ ਦੁਆਬ ਦੇ ਉੱਤਰੀ ਭਾਗ ਵਿਚ ਵਰਤੀਂਦੇ ਚਲੇ ਆਏ ਹਨ। ਜਿਵੇਂ ਕਸ਼ਮੀਰ ਵਿਚ ਸ਼ਾਰਦਾ ਅਤੇ ਡੋਗਰ ਦੇਸ ਤੋਂ ਲੈ ਕੇ ਕਾਲਕਾ ਦੇ ਪਾਸ ਪਿੰਜੌਰ ਤੱਕ ਪਹਾੜੋ ਪਹਾੜ ਟਾਕਰੀ ਅੱਖਰਾਂ

ਦਾ ਰਿਵਾਜ ਸੀ, ਤਿਵੇਂ ਹੀ ਪੰਜਾਬ ਦੇ ਮੈਦਾਨਾਂ ਵਿਚ ਗੁਰਮੁਖੀ ਅੱਖਰਾਂ ਦਾ ਸੀ। ਇਨ੍ਹਾਂ ਅੱਖਰਾਂ ਦੇ ਬਣਾਣ ਵਾਲੇ ਪੰਜਾਬ ਦੇ ਹਿੰਦੂ ਵਪਾਰੀ ਅਤੇ ਉਨ੍ਹਾਂ ਦਾ ਪੜ੍ਹਿਆ-ਲਿਖਿਆ ਤਬਕਾ ਸੀ। ਇਸ ਦੇ ਨਾਂ 'ਗੁਰਮੁਖੀ' ਤੋਂ ਸਿਵਾ ਸਿੱਖਾਂ ਨੂੰ ਇਨ੍ਹਾਂ ਅੱਖਰਾਂ ਦੇ ਜਨਮ ਨਾਲ ਕੋਈ ਵਾਸਤਾ ਨਹੀਂ।............

ਪੰਜਾਬੀ ਬੋਲੀ ਦੇ ਲਿਖਣ ਲਈ ਗੁਰਮੁਖੀ ਵਰਣਮਾਲਾ ਦੀ ਯੋਗਤਾ, ਅੱਖਰਾਂ ਦੀ ਸਰਲਤਾ ਅਤੇ ਉਨ੍ਹਾਂ ਦੇ ਪੜ੍ਹਨ ਵਿਚ ਭੁੱਲ ਦੀ ਘਟ ਸੰਭਾਵਨਾ, ਜੋ ਇਸ ਵਰਣਮਾਲਾ ਦੀਆਂ ਖੂਬੀਆਂ ਹਨ, ਉਨ੍ਹਾਂ ਦਾ ਸਿਹਰਾ ਪੁਰਾਣੇ ਪੜ੍ਹੇ ਲਿਖੇ ਹਿੰਦੂਆਂ ਸਿਰ ਹੈ ਜਿਨ੍ਹਾਂ ਨੇ 'ਸਿਖੀ' ਦੇ ਜਨਮ ਤੋਂ ਸਦੀਆਂ ਪਹਿਲੇ ਇਹ ਅੱਖਰ ਬਣਾਏ, ਇਨ੍ਹਾਂ ਵਿੱਚ ਹੀ ਹਿੰਦੂ ਆਪਣੇ ਧਰਮ-ਪੁਸਤਕ ਤੇ ਕਵਿਤਾ ਲਿਖਿਆ ਕਰਦੇ ਸੀ। ਇਨ੍ਹਾਂ ਦੀ ਹੀ ਵਟੀ ਹੋਈ ਸ਼ਕਲ, ਵ੍ਯਪਾਰੀਆਂ ਦੇ ਵਹੀ ਖਾਤਿਆਂ ਵਿਚ, ਮਾਤ੍ਰਾ ਤੇ ਲਗਾਂ ਤੋਂ ਬਿਨਾਂ ਵਰਤੀ ਜਾਂਦੀ ਸੀ।

'ਪੰਜਾਬੀ ਵਰਣਮਾਲਾ' ਪ੍ਰਾਚੀਨ ਅਸ਼ੋਕ ਦੇ ਸਮੇਂ ਦੀ ਬ੍ਰਹਿਮੀ ਲਿਪੀ ਤੋਂ ਉਸੇ ਤਰ੍ਹਾਂ ਪੰਜਾਬ ਦੇ ਮੈਦਾਨਾਂ ਵਿਚ ਪੈਦਾ ਹੋਈ, ਜਿਸ ਤਰ੍ਹਾਂ ਨਾਗਰੀ ਸਮੇਤ ਹਿੰਦ ਦੀਆਂ ਹੋਰ ਵਰਣਮਾਲਾਂ ਹੋਰਨਾਂ ਪ੍ਰਾਂਤਾਂ ਵਿਚ ਬਣੀਆਂ।

(ਗੁਰਮੁਖੀ ਦਾ ਜਨਮ ਤੇ ਵਿਕਾਸ (1949) ਪ੍ਰਸਤਾਵਨਾ, ਪੰ. 1-4

16. ਪੰ. ਅਜੁਧਿਆ ਸਿੰਹ ਉਪਾਧਿਆਇ :-

'ਪੰਜਾਬੀ ਦੇ ਅੱਖਰ, ਰਾਜਪੂਤਾਨੇ ਦੇ ਮਹਾਜਨੀ ਤੇ ਕਸ਼ਮੀਰ ਦੇ ਸ਼ਾਰਦਾ ਅੱਖਰਾਂ ਨਾਲ ਮਿਲਦੇ-ਜੁਲਦੇ ਹਨ। ਸੋਲ੍ਹਵੀਂ ਸਦੀ ਵਿਚ ਗੁਰੂ ਅੰਗਦ ਦੇਵ ਜੀ ਨੇ ਇਸ ਦੀ ਸੋਧ ਕੀਤੀ, ਜਿਸ ਦਾ ਸਿੱਟਾ ਗੁਰਮੁੱਖੀ ਅੱਖਰ ਹਨ।'

(ਹਿੰਦੀ ਭਾਸ਼ਾ ਔਰ ਸਾਹਿਤ ਕਾ ਵਿਕਾਸ, ਪੰ. 44)

17. ਪ੍ਰੋ. ਧੀਰੇਂਦਰ ਵਰਮਾ :

'ਲੰਡਿਆਂ ਦੀ ਲਿੱਪੀ ਬਹੁਤ ਅਧੂਰੀ ਸੀ, ਇਸ ਦੇ ਪੜ੍ਹਨ ਵਿਚ ਔਖ ਹੁੰਦੀ ਹੈ। ਗੁਰੂਆਂ ਇਸ ਦਾ ਸੁਧਾਰ ਕੀਤਾ, ਇਹ ਸੋਧਿਆ ਰੂਪ ਗੁਰਮੁਖੀ ਹੈ। ਅੱਜ ਕੱਲ੍ਹ ਪੰਜਾਬੀ ਬੋਲੀ ਦੀਆਂ ਪੁਸਤਕਾਂ ਇਸੇ ਲਿੱਪੀ ਵਿੱਚ ਛਪਦੀਆਂ ਹਨ।

(ਹਿੰਦੀ ਭਾਸ਼ਾ ਔਰ ਲਿਪੀ, ਪੰ. 35)

18. ਸ੍ਰੀ ਰਾਮ ਮੂਰਤੀ ਮੇਹਰੋਤਰਾ :-

'ਨਾਗਰੀ ਤੇ ਗੁਰਮੁਖੀ ਦੇ ਅੱਖਰ ਸੋਹਣੇ ਤੇ ਨਿਸਚਤ ਹੋਣ ਵਿਚ ਸਮਾਨ ਹਨ।' ਲੇਖਕ ਨੇ ਗੁਰਮੁਖੀ ਦੇ ਨਾਗਰੀ ਨਾਲੋਂ ਵੀ ਕਈ ਅੱਖਰ ਵੱਧ ਸਰਲ, ਸੁੰਦਰ ਤੇ ਨਿਸ਼ਚਤ ਹੋਣ ਦੀ ਸਾਖ ਭਰੀ ਹੈ। (ਲਿਪੀ ਵਿਕਾਸ, ਪੰ. 70)

19. ਪੰਡਤ ਕੇਸ਼ਵ ਦੇਵ ਮਿਸ਼ਰ :-

'ਹਿੰਦ ਦੀਆਂ ਪੰਜ ਬੋਲੀਆਂ (ਬੰਗਾਲੀ, ਮਰਾਠੀ, ਗੁਜਰਾਤੀ, ਹਿੰਦੀ ਤੇ ਪੰਜਾਬੀ) ਦੀਆਂ ਲਿੱਪੀਆਂ ਉਤੇ ਹੀ ਵਿਚਾਰ ਕਰਨਾ ਜ਼ਰੂਰੀ ਹੈ।' ਅਗੇ ਲੇਖਕ ਨੇ ਇਨ੍ਹਾਂ ਲਿੱਪੀਆਂ ਦਾ ਪਰਸਪਰ ਟਾਕਰਾ ਕੀਤਾ ਹੈ ਤੇ ਥਾਂ ਥਾਂ ਗੁਰਮੁਖੀ ਦਾ ਵਰਣਨ ਕੀਤਾ ਹੈ। (ਨਾਗਰੀ ਅੰਕ ਔਰ ਅਕਛਰ, ਪੰ. 24-35)

20. ਬਾਬੂ ਰਾਮ ਸਕਸੈਨਾ :-

'ਸ਼ਾਰਦਾ' ਤੋਂ ਹੀ ਵਰਤਮਾਨ ਕਸ਼ਮੀਰੀ ਤੇ ਟਾਕਰੀ ਲਿੱਪੀਆਂ ਦੀ ਪੈਦਾਇਸ਼ ਹੋਈ ਤੇ ਗੁਰਮੁਖੀ ਦੇ ਵਧੇਰੇ ਅੱਖਰ ਵੀ ਇਸੇ ਨਾਲ ਮਿਲਦੇ ਹਨ।

(ਸਾਮਾਨਯ ਭਾਸ਼ਾ ਵਿਗਿਆਨ, ਪੰ. 180)

21. ਸ੍ਰੀ ਰਘੂਨੰਦਨ ਸ਼ਾਸਤ੍ਰੀ :-

'ਪੰਜਾਬ ਦੀ ਬੋਲੀ ਪੰਜਾਬੀ ਹੈ ਤੇ ਇਹ ਗੁਰਮੁਖੀ ਅੱਖਰਾਂ ਵਿੱਚ ਲਿਖੀ ਜਾਂਦੀ ਹੈ।' (ਪੰਜਾਬ ਮੇਂ ਹਿੰਦੀ ਕੀ ਪ੍ਰਗਤੀ, ਪੰ.50)

22. ਸ੍ਰੀ ਦੇਵਿੰਦਰ ਸਤਿਆਰਥੀ :

'ਪੰਜਾਬੀ ਭਾਸ਼ਾ ਦੀ ਗੁਰਮੁਖੀ ਲਿਪੀ ਦੀ ਵਰਣਮਾਲਾ

'ਪੈਂਤੀ' ਕਹਾਉਂਦੀ ਹੈ। ਕਿਉਂਕਿ ਇਸ ਵਰਣਮਾਲਾ ਦਾ ਕੰਮ 35 ਅੱਖਰਾਂ ਨਾਲ ਹੀ ਚਲਦਾ ਹੈ। ਇਸ ਨੁਕਤੇ ਤੋਂ ਇਹ ਬੜੀ ਸੰਖਿਪਤ ਲਿਪੀ ਹੈ। ਵੈਸੇ ਇਸ ਲਿਪੀ ਵਿੱਚ ਪੰਜਾਬੀ ਭਾਸ਼ਾ ਦੀ ਹਰ ਲੋੜ ਦਾ ਧਿਆਨ ਰੱਖਿਆ ਗਿਆ ਹੈ।'

(ਦੇਵਨਾਗਰ, ਰਸਾਲਾ ਦਿੱਲੀ, ਪੰ. 20)

23. ਪੰਡਿਤ ਕਰਤਾਰ ਸਿੰਘ ਦਾਖਾ

'ਗੁਰਮੁਖੀ ਲਿਪੀ ਦਾ ਪ੍ਰਯੋਜਨ ਭਾਵੇਂ ਪੰਜਾਬੀ ਨੂੰ ਹੀ ਸਹੀ ਸਹੀ ਲਿਖਣ ਦਾ ਹੈ ਪਰੰਤੂ ਇਸ ਵਿਚ ਦੁਨੀਆਂ ਭਰ ਦੀਆਂ ਬੋਲੀਆਂ ਵੀ ਲੋੜ ਅਨੁਸਾਰ ਸਹੀ ਸਹੀ ਲਿਖੀਆਂ ਜਾ ਸਕਦੀਆਂ ਹਨ, (ਸਾਹਿਤ ਸਮਾਚਾਰ, ਲੁਧਿਆਣਾ, ਫਰਵਰੀ 1953)

24. ਸ੍ਰੀ ਮਦਨ ਗੋਪਾਲ

'ਦੁੱਤ ਲਿਖਣ ਦੀ ਬਿਮਾਰੀ ਬੰਗਾਲੀ, ਗੁਜਰਾਤੀ ਤੇ ਮਰਹੱਟੀ ਵਿਚ ਵੀ ਆ ਗਈ ਹੈ। ਇਸ ਨੇ ਹਿੰਦੀ ਨੂੰ ਔਖਾ ਕਰ ਰਖਿਆ ਹੈ। ਸਿਰਫ ਗੁਰਮੁਖੀ ਵਾਲੇ ਬਚੇ ਹਨ। ਇਸੇ ਕਰਕੇ ਜਿਤਨਾ ਗੁਰਮੁਖੀ ਪੜ੍ਹਨਾ ਅਸਾਨ ਹੈ, ਉਤਨਾ ਹੋਰ ਕੋਈ ਹਿੰਦੁਸਤਾਨੀ ਲਿਖਾਵਟ ਨਹੀਂ....ਗੁਰਮੁਖੀ ਦੇਵਨਾਗਰੀ ਨਾਲੋਂ ਵੀ ਸੌਖੀ ਹੈ। (ਭਾਸ਼ਾ, ਪੰ. 31)

25. ਪ੍ਰਿੰਸੀਪਲ ਜੋਧ ਸਿੰਘ :

'ਇਕ ਵਿਗਿਆਨ-ਮਈ ਲਿਪੀ ਦੀ ਸਿਫਤ ਇਹ ਹੈ ਕਿ ਜੋ ਅੱਖਰ ਲਿਖੇ ਜਾਣ ਉਹ ਇੱਕ ਤੋਂ ਵੱਧ ਅਵਾਜ਼ ਦੇ ਲਖਾਇਕ ਨਾ ਹੋਣ। ਨਾ ਹੀ ਕੋਈ ਅੱਖਰ ਅਜੇਹਾ ਹੋਵੇ ਜੋ ਲਿਖਤ ਵਿਚ ਤਾਂ ਆ ਜਾਵੇ ਪਰ ਉਚਾਰਿਆ ਨਾ ਜਾਵੇ। ਅਜੇਹੀਆਂ ਲਿਪੀਆਂ ਨੂੰ ਅੰਗਰੇਜ਼ੀ ਵਿਚ Phonetic ਧੁਨਿਕ ਲਿਪੀਆਂ ਆਖਦੇ ਹਨ ਅਤੇ ਗੁਰਮੁਖੀ ਲਿਪੀ ਅਜੇਹੀਆਂ ਲਿਪੀਆਂ ਵਿਚੋਂ ਇਕ ਹੈ। ਗੁਰਮੁਖੀ ਅੱਖਰ ਸਾਦੇ, ਥੋੜ੍ਹੇ ਅਤੇ ਪੰਜਾਬੀ ਬੋਲੀ ਲਈ ਸਭ ਤੋਂ ਵਧੀਕ ਯੋਗ ਹਨ।'

(ਪੰਜਾਬੀ ਦੁਨੀਆਂ, ਪਟਿਆਲਾ ਮਈ 1951)

# ਕਲਮਨਾਮਾ

## ਪ੍ਰੋ. ਪਿਆਰਾ ਸਿੰਘ ਪਦਮ-ਰਚਿਤ, ਸੰਪਾਦਿਤ ਪੁਸਤਕਾਵਲੀ

| | |
|---|---|
| ਗੁਰੂ ਘਰ-ਪ੍ਰਮੁੱਖ ਸਿਖੀ ਸਿਧਾਂਤਾਂ ਦੀ ਗੰਭੀਰ ਵਿਚਾਰ | 250.00 |
| ਗੁਰੂ ਨਾਨਕ ਸਾਗਰ-ਆਦਿ ਗੁਰਦੇਵ ਦੀ ਬਾਣੀ, ਵਿਅਕਤਿਤ੍ਵ | 100.00 |
| ਗੋਬਿੰਦ ਸਾਗਰ-ਬਚਿੱਤਰ ਨਾਟਕੀ ਸ਼ਖਸੀਅਤ ਦੇ ਕਾਰਨਾਮੇ | 150.00 |
| ਦਰਬਾਰੀ ਰਤਨ-ਦਸਮ ਗੁਰੂ ਦੇ ਦਰਬਾਰੀ ਕਵੀ ਤੇ ਲਿਖਾਰੀ | 100.00 |
| ਸੰਖੇਪ ਸਿਖ ਇਤਿਹਾਸ-ਪੰਜ ਸੌ ਸਾਲ ਦਾ ਪੰਜਾਬ (ਸਚਿਤ੍ਰ) | 150.00 |
| ਸ੍ਰੀ ਗੁਰੂ ਗ੍ਰੰਥ ਪ੍ਰਕਾਸ਼-ਧਾਰਮਿਕ ਤੇ ਸਾਹਿਤਕ ਅਧਿਐਨ | 100.00 |
| ਦਸਮ ਗ੍ਰੰਥ ਦਰਸ਼ਨ-ਸ਼ੰਕਾ ਨਿਵਾਰਣ ਤੇ ਰਚਨਾ ਵਿਚਾਰਣ | 100.00 |
| ਪੰਥ ਤੇ ਪੰਥ ਦਾ ਵਾਲੀ-ਸਿੱਖ ਪੰਥ ਬਾਰੇ ਪ੍ਰਮਾਣਿਕ ਲਿਖਤ | 60.00 |
| ਸਿੱਖ ਸੰਪ੍ਰਦਾਵਲੀ-ਸਿੱਖ ਪੰਥ ਦੀਆਂ ਬ੍ਰਾਂਚਾਂ-ਭੇਖਾਂ ਦਾ ਹਾਲ | 100.00 |
| ਬੰਸਾਵਲੀਨਾਮਾ-ਪੁਰਾਤਨ ਇਤਿਹਾਸਕ ਗ੍ਰੰਥ ਦਾ ਸੰਪਾਦਨ | 150.00 |
| ਪ੍ਰਾਚੀਨ ਸੌ ਸਾਖੀ-ਸੁਧ ਪਾਠ ਤੇ ਅਧਿਐਨ, ਸ਼ੰਕਾ ਨਿਵਾਰਨ | 75.00 |
| ਗੁਰੂ ਕੀਆਂ ਸਾਖੀਆਂ-ਭੱਟ ਵਹੀ ਅਧਾਰਤ ਗੁਰੂ-ਸਮਾਚਾਰ | 75.00 |
| ਪਰਚੀ ਪਾਤਸ਼ਾਹੀ ਦਸਵੀਂ ਕੀ-ਸਮਕਾਲੀ ਸਾਧੂ ਦੀ ਰਚਨਾ | 40.00 |
| ਸਿੱਖ ਗ੍ਰੰਥਾਵਲੀ-ਪ੍ਰਮੁੱਖ ਸਿੱਖ ਲਿਖਤਾਂ ਦੀ ਜਾਣਕਾਰੀ | 40.00 |
| ਰਹਿਤਨਾਮੇ-16 ਰਹਿਤਨਾਮਿਆਂ ਦਾ ਗੁਲਦਸਤਾ | 40.00 |
| ਜ਼ਫ਼ਰਨਾਮਾ-6 ਫਾਰਸੀ ਨਾਮਿਆਂ ਦਾ ਮੂਲ ਤੇ ਟੀਕਾ | 40.00 |
| ਤੇਗ ਬਹਾਦਰ ਸਿਮਰੀਐ-ਨੌਂਵੇ ਗੁਰੂ ਦੀ ਪੂਰਨ ਵਿਥਿਆ | 30.00 |
| ਕਲਾਮ ਭਾਈ ਨੰਦ ਲਾਲ-ਸਾਰੀ ਫਾਰਸੀ ਰਚਨਾ ਸਟੀਕ | 30.00 |
| ਚਾਰ ਸਾਹਿਜ਼ਾਦੇ-ਅੱਲ੍ਹਾਯਾਰ ਖਾਂ ਜੋਗੀ ਦੀ ਉਰਦੂ ਨਜ਼ਮ | 30.00 |
| ਸਾਡੇ ਗੁਰਦੇਵ-ਦਸ ਗੁਰੂਆਂ ਦਾ ਸੰਖਿਪਤ ਜੀਵਨ | 35.00 |
| ਆਦਿ ਗ੍ਰੰਥ ਦਰਸ਼ਨ-ਸੰਖੇਪ ਜਾਣਕਾਰੀ, ਭਗਤਾਂ ਸੰਤਾਂ ਦੀ | 25.00 |
| ਬਾਬਾ ਸਾਧੂਜਨ-ਚਾਰ ਗੁਰੂਆਂ ਦਾ ਸਮਕਾਲੀ, ਮਹਾਂਕਵੀ | 30.00 |
| ਸੂਫੀ ਕਾਵਿਧਾਰਾ-25 ਸੂਫ਼ੀ ਸ਼ਾਯਰ, 56 ਪੰਨੇ ਭੂਮਿਕਾ | 50.00 |

| | |
|---|---|
| ਖਲੀਲ ਜਿਬ੍ਰਾਨ ਦੇ ਬਚਨ ਬਿਲਾਸ-ਏਸ਼ੀਆ ਦਾ ਕਲਾਕਾਰ | 50.00 |
| ਟੈਗੋਰ ਤ੍ਰਿਬੈਣੀ-ਤਿੰਨ ਯਾਦਗਾਰੀ ਰਚਨਾਵਾਂ ਦਾ ਗੁਲਦਸਤਾ | 50.00 |
| ਪੰਜਾਬ ਦੀ ਗੌਰਵ ਗਾਥਾ-ਪੰਜ ਸਦੀਆਂ ਦਾ ਸੁਤੰਤ੍ਰਤਾ ਸੰਗ੍ਰਾਮ | 125.00 |
| ਪੰਜ ਦਰਿਆ-ਸੰਸਾਰ ਦੇ ਧਰਮ ਗ੍ਰੰਥ ਤੇ ਚੋਣਵੇਂ ਬਚਨ | 30.00 |
| ਪੰਜਾਬੀ ਬੋਲੀ ਦਾ ਇਤਿਹਾਸ-ਭਾਸ਼ਾ ਵਿਗਿਆਨਕ ਅਧਿਐਨ | 100.00 |
| ਗੁਰਮੁਖੀ ਲਿਪੀ ਦਾ ਇਤਿਹਾਸ-ਪੰਜਾਬ ਦੀ ਪ੍ਰਾਚੀਨ ਲਿਪੀ | 40.00 |
| ਪੰਜਾਬੀ ਸਾਹਿਤ ਦੀ ਰੂਪਰੇਖਾ-ਸਾਹਿਤ ਦਾ ਰੂਪਕ ਅਧਿਐਨ | 35.00 |
| ਕਲਮ ਦੇ ਧਨੀ-60 ਪ੍ਰਮੁੱਖ ਪੰਜਾਬੀ ਸਾਹਿਤਕਾਰ | 300.00 |
| ਕਲਮ ਦੇ ਚਮਤਕਾਰ-25 ਅਪ੍ਰਕਾਸ਼ਤ ਕਵੀਆਂ ਦਾ ਕਾਵਿ | 30.00 |
| ਪ੍ਰਾਚੀਨ ਪੰਜਾਬੀ ਗੱਦ-ਅਮੋਲਕ ਪ੍ਰਾਚੀਨ ਵਾਰਤਕ ਦਾ ਸੰਗ੍ਰਹਿ | 30.00 |
| ਪੰਜਾਬ ਰਉਸ਼ਨ-ਪਹਿਲੀ ਛੰਦ-ਬੱਧ ਹਿੰਦ ਤ੍ਵਾਰੀਖ (1859 ਈ.) | 80.00 |
| ਪੰਜਾਬੀ ਵਾਰਾਂ-60 ਵਾਰਾਂ, 60 ਪੰਨੇ ਭੂਮਿਕਾ, ਬੀਰਗਾਥਾ | 100.00 |
| ਪੰਜਾਬੀ ਬਾਰਾਂਮਾਹੇ-112 ਬਾਰਾਂਮਾਹੇ, ਰੋਮਾਂਟਕ ਕਾਵਯ ਕ੍ਰਿਸ਼ਮੇ | 200.00 |
| ਪੰਜਾਬੀ ਮਾਝਾਂ-ਸੌ ਸੂਖਮ ਕਵੀਆਂ ਦੇ ਅਮੋਲਕ ਬੋਲ | 50.00 |
| ਪੰਜਾਬੀ ਜੰਦਾਂ-25 ਮਲਵਈ ਕਵੀਸ਼ਰਾਂ ਦੇ ਬੋਲ | 30.00 |
| ਪੰਜਾਬੀ ਝਗੜੇ-35 ਝਗੜਾਲੂ ਕਿੱਸੇ, ਖੁਸ਼ੀਆਂ ਦੇਣ ਵਾਲੇ | 30.00 |
| ਹਾਸ਼ਮ ਰਚਨਾਵਲੀ-ਸਮੂੰਹ ਰਚਨਾ, 80 ਸਫ਼ੇ ਭੂਮਿਕਾ | 60.00 |
| ਹੀਰ ਵਾਰਿਸ ਸ਼ਾਹ-ਸ਼ੁੱਧ ਪਾਠ, 50 ਪੰਨੇ ਭੂਮਿਕਾ | 100.00 |
| ਮਿਰਜ਼ੇ ਦੀਆਂ ਸੱਦਾਂ-ਤਿੰਨ ਕਵੀਆਂ ਦੀ ਰਚਨਾ | 30.00 |
| ਬੋਲੀ ਸ਼ੇਖ ਫਰੀਦ-ਫਰੀਦ ਬਾਣੀ ਤੇ ਜੀਵਨ, ਵਿਚਾਰਧਾਰਾ | 35.00 |
| ਜੰਗਨਾਮਾ ਸ਼ਾਹ ਮੁਹੰਮਦ-ਸਮਕਾਲੀ ਕਵੀ ਦਾ ਪ੍ਰਮਾਣਿਕ ਬਿਆਨ | 35.00 |
| ਸਾਧੂਈ ਸ਼ਰਦਾਸ-ਮਲਵਈ ਕਿੱਸਾਕਾਰ ਦੇ ਸਾਰੇ ਕਿੱਸੇ | 30.00 |
| ਗੁਰੂਅਰਜਨ ਵਿਟਹੁ ਕੁਰਬਾਣੀ-ਪੰਚਮ ਗੁਰੂ ਦਰਸ਼ਨ | 50.00 |
| ਪਟਿਆਲੇ ਦਾ ਮੋਤੀ ਬਾਗ-ਕਵੀ ਦਰਬਾਰ ਦੀ ਝਲਕ | 50.00 |
| ਬਗੀਚਾ-ਕਾਵਿ ਸੰਗ੍ਰਹਿ। ਗੋਤਕੁਨਾਲਾ, ਕੋਠੀਝਾੜ, ਮਦਾਰੀ 'ਕਹਾਣੀਆਂ' | 40.00 |

## ਰਚਨਾਵਾਂ ਬਾਰੇ ਕੁਝ ਵਿਦਵਾਨ-ਰਾਵਾਂ

ਪ੍ਰਿੰ. ਤੇਜਾ ਸਿੰਘ : ਭਾਸ਼ਾ ਵਿਗਿਆਨ ਜੈਸੇ ਬਿਖਮ ਤੇ ਅਛੂਤੇ ਵਿਸ਼ੇ ਉਤੇ ਪੰਜਾਬੀ ਬੋਲੀ ਦੀ ਇਤਿਹਾਸ ਪਹਿਲੀ ਪੁਸਤਕ ਹੈ ਜੋ ਬੜੀ ਰੋਚਕ ਤੇ ਸਰਲ ਸ਼ੈਲੀ ਵਿੱਚ ਸੰਤੁਲਤ ਅਧਿਐਨ ਪੇਸ਼ ਕਰਦੀ ਹੈ।

ਡਾ. ਬਨਾਰਸੀਦਾਸ ਜੈਨ : ਇਸ ਲਾਭਵੰਦੀ ਰਚਨਾ ਵਿਚ ਜੋ ਜਾਣਕਾਰੀ ਦਿੱਤੀ ਗਈ ਹੈ, ਉਹ ਬਹੁਤ ਹੀ ਆਕਰਸ਼ਕ ਉਪਮਾਵਾਂ ਤੇ ਰੂਪਕਾਂ ਰਾਹੀਂ ਸਰਲ ਸਪਸ਼ਟ ਕੀਤੀ ਹੈ। ਮਨ ਗਦਗਦ ਹੋ ਗਿਆ ਜਦੋਂ ਪਤਾ ਲੱਗਾ ਕਿ ਪੰਜਾਬ ਯੂਨੀਵਰਸਿਟੀ ਸੋਲਨ ਨੇ ਇਸਨੂੰ ਐਮ.ਏ. ਲਈ ਲਾ ਦਿੱਤਾ।

ਪ੍ਰਿੰ. ਜੋਧ ਸਿੰਘ : ਪਾਠਕ, ਲੇਖਕ ਦੀ ਮਿਹਨਤ, ਸੂਝ ਅਤੇ ਖੋਜ ਦੀ ਦਾਦ ਦਿੱਤੇ ਬਿਨਾਂ ਨਹੀਂ ਰਹਿ ਸਕਣਗੇ। ਲੇਖਕ ਦਾ ਗੱਦ ਕਵਿਤਾ ਸਮਾਨ ਹੈ।

ਪ੍ਰੋ. ਗੁਰਬਚਨ ਸਿੰਘ ਤਾਲਿਬ : ਪਦਮ ਜੀ ਸਾਹਿਤ ਅਤੇ ਧਰਮ ਦੀ ਖੋਜ ਦੇ ਮਹਾਂਰਥੀਆਂ ਵਿਚੋਂ ਹਨ ਜਿਨ੍ਹਾਂ ਦੀ ਪਰਖ ਪੜਚੋਲ ਨਾਲ ਅਨੇਕਾਂ ਗੁੱਝੇ ਕੋਨੇ ਪ੍ਰਕਾਸ਼ਮਾਨ ਹੋਏ ਹਨ। ਆਪਨੇ ਜਿਵੇਂ ਸਿੱਖ ਧਰਮ ਨੂੰ ਪੇਸ਼ ਕੀਤਾ ਹੈ, ਉਸ ਤੋਂ 'ਗੁਰੂ 'ਕੇਵਲ ਬੀਤੇ ਵਿਚ ਹੀ ਨਹੀਂ' ਸਗੋਂ ਸੱਚ ਤੇ ਨਿਆਂ ਲਈ ਜੂਝਣ ਵਾਲਿਆਂ ਦੇ ਸਦਾ ਅੰਗ ਸੰਗ ਦਿਸੀਂਦਾ ਹੈ।

ਡਾ. ਹਰੀਰਾਮ ਗੁਪਤਾ : ਆਪਦਾ 'ਸੰਖੇਪ ਸਿੱਖ ਇਤਿਹਾਸ' ਪਹਿਲੀ ਰਚਨਾ ਹੈ ਜੋ ਸ਼ੁਰੂ ਤੋਂ ਲੈ ਕੇ ਅਜ ਤਕ ਦਾ ਸੰਪੂਰਨ ਬ੍ਰਿਤਾਂਤ ਦਸਦੀ ਹੈ। ਅਹਿਮ ਘਟਨਾਵਾਂ, ਤਾਰੀਖਾਂ ਤੇ ਵਾਕਿਅਤ ਪ੍ਰਮਾਣੀਕ ਹਨ।

ਡਾ. ਮ. ਸ. ਰੰਧਾਵਾ : ਬੜੇ ਹੀ ਸੰਖਿਪਤ ਚੌਖਟੇ ਵਿੱਚ ਮੁਢ ਤੋਂ ਹੁਣ ਤੱਕ ਦੀ ਸਿੱਖ ਤ੍ਵਾਰੀਖ ਦਾ ਚਿੱਤਰ ਜੜਕੇ ਪੇਸ਼ ਕੀਤਾ ਹੈ। ਖਾਸ ਕਰਕੇ 'ਯੁਗਵੰਡ' ਮੈਨੂੰ ਸਭ ਤੋਂ ਵਧੀਆ ਲੱਗੀ ਹੈ।

ਸ. ਕਪੂਰ ਸਿੰਘ ਆਈ. ਸੀ. ਐਸ. : 'ਸ੍ਰੀ ਗੁਰੂ ਗ੍ਰੰਥ ਪ੍ਰਕਾਸ਼' ਉਚ ਦਰਜੇ ਦੀ ਵਿਸ਼ੇਸ਼ ਮਹੱਤਵ ਵਾਲੀ ਕਿਰਤ ਹੈ, ਮੈਂ ਇਸਨੂੰ ਹਵਾਲਾ-ਪੁਸਤਕ ਕਹਿ ਸਕਦਾ ਹਾਂ। ਭਰਪੂਰ ਜਾਣਕਾਰੀ ਦਾ ਸੋਮਾ।

ਡਾ. ਹਰਿਭਜਨ ਸਿੰਘ - : ਪੰਜਾਬੀ ਸਾਹਿਤ ਦੀ ਖੋਜ ਤੇ ਸਾਂਭ ਸੰਭਾਲ ਲਈ ਜੋ ਕੰਮ ਪਦਮ ਜੀ ਨੇ ਕੀਤਾ, ਉਸਦਾ ਕੋਈ ਮੁਕਾਬਲਾ ਨਹੀਂ।

ਪੰਜਾਬੀ ਯੂਨੀਵਰਸਿਟੀ ਵਲੋਂ ਪ੍ਰਕਾਸ਼ਤ - ਸ੍ਰੀ ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼, ਗੁਰਬਾਣੀ ਕੋਸ਼, ਆਦਿ ਗ੍ਰੰਥ ਦੀ ਵਿਸ਼ੇਸ਼ਤਾ, ਆਦਿ ਗ੍ਰੰਥ ਦੇ ਯੋਗਦਾਨੀ, ਗੁਰੂ ਗ੍ਰੰਥ ਰਤਨਾਵਲੀ, ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ, ਸੁਖਮਨੀ ਦਰਸ਼ਨ, ਮਹਾਤਮਾ ਸੰਤਰੇਣ, ਗੁਰੂ ਗੋਬਿੰਦ ਸਿੰਘ ਜੀ ਦਾ ਭਾਰਤੀ ਸਾਹਿਤ ਨੂੰ ਯੋਗਦਾਨ ਆਦਿਕ।

ਭਾਸ਼ਾ ਵਿਭਾਗ ਵਲੋਂ ਪ੍ਰਕਾਸ਼ਤ - ਗੁਰੂ ਰਾਮਦਾਸ ਜੀ ਕੀ ਬਾਣੀ, ਗੁਰੂ ਅਰਜਨ ਦੇਵ ਜੀ ਕੀ ਬਾਣੀ, ਬਾਣੀ ਗੁਰੂ ਤੇਗ ਬਹਾਦਰ, ਬਾਣੀ ਗੁਰੂ ਗੋਬਿੰਦ ਸਿੰਘ, ਜ਼ਫਰਨਾਮਾ, ਗਿਆਨ ਤ੍ਰਿਬੇਣੀ, ਪੰਚਨਦ, ਸਿਖ ਧਰਮ ਕੀ ਰੂਪ ਰੇਖਾ, ਸਿੱਖ ਧਰਮ ਕਾ ਸੰਦੇਸ਼, ਕਲਾਕਾਰ ਕਾ ਬਲੀਦਾਨ (ਹਿੰਦੀ)

*ਜਾਣ-ਪਛਾਣ :*

ਜਨਮ -28 ਦਸੰਬਰ, 1921, ਘੁੰਗਰਾਣਾ (ਲੁਧਿਆਣਾ)
ਮਈ 43 ਅਪ੍ਰੈਲ 1950 ਲੈਕਚਰਰ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ
ਅਪ੍ਰੈਲ 50-ਅਕਤੂਬਰ 65 ਭਾਸ਼ਾ ਵਿਭਾਗ, ਪਟਿਆਲਾ
ਜੂਨ 66 - ਦਸੰਬਰ 83 ਪੰਜਾਬੀ ਯੂਨੀਵਰਸਿਟੀ, ਪਟਿਆਲਾ

*ਸਨਮਾਨ*

ਪੰਜਾਬ ਸਰਕਾਰ ਵਲੋਂ ਸ਼੍ਰੋਮਣੀ ਸਾਹਿਤਕਾਰ, ਸ਼੍ਰੋਮਣੀ ਕਮੇਟੀ ਵਲੋਂ ਸਨਮਾਨ, ਪੰਥਕ ਅਕਾਡਮੀ ਦਮਦਮਾ ਸਾਹਿਬ, ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ, ਪੰਜਾਬੀ ਸਾਹਿਤ ਟ੍ਰਸਟ ਢੁੱਡੀਕੇ, ਸਿੱਖ ਆਰਟ ਐਂਡ ਕਲਚਰਲ ਸੁਸਾਇਟੀ ਬਰਮਿੰਘਮ ਤੇ ਸਾਂਈ ਮੀਆਂਮੀਰ ਟ੍ਰਸਟ ਲੁਧਿਆਣਾ ਵਲੋਂ 'ਭਾਈ ਕਾਨ੍ਹ ਸਿੰਘ ਨਾਭਾ ਖੋਜ ਪੁਰਸਕਾਰ' ਤੇ ਲਿਖਾਰੀ ਸਭਾ ਬਰਨਾਲਾ ਵਲੋਂ 'ਗਿ: ਗਿਆਨ ਸਿੰਘ ਇਤਿਹਾਸਕਾਰ, ਪੁਰਸਕਾਰ' ਪੰਜਾਬੀ ਸੱਥ ਲਾਂਬੜਾ ਤੇ ਹਾਸ਼ਮ ਯਾਦਗਾਰੀ ਟ੍ਰਸਟ ਜਗਦੇਉ ਕਲਾਂ ਵਲੋ ਸਨਮਾਨ।

ਪੰਜਾਬੀ ਯੂਨੀਵਰਸਿਟੀ ਵਲੋਂ ਆਜੀਵਨ ਫੈਲੋਸ਼ਿਪ। ਪੰਜਾਬੀ ਸਾਹਿਤ ਸਭਾ ਦਿਲੀ ਵੱਲੋਂ ਫੈਲੋਸ਼ਿਪ।



ਕਲਮ ਮੰਦਿਰ, ਲੋਯਰ ਮਾਲ, ਪਟਿਆਲਾ
2000



ਅਫਸਾਨਾ ਲਿਖ ਰਹੀ ਹੂੰ, ਦਿਲੇ ਬੇਕਰਾਰ ਕਾ ।
ਆਂਖੋਂ ਮੇਂ ਰੰਗ ਭਰ ਕੇ, ਤੇਰੀ ਇੰਤਜ਼ਾਰ ਕਾ ।